


ੴ

3010

ਫਰਵਰੀ 2005

ਸਿੱਖ ਮਿਸ਼ਨਰੀ ਕਾਲਜ ਦਾ ਮਾਸਿਕ ਪੱਤਰ

# ਸਿੱਖ ਫੁਲਵਾੜੀ

# SIKH PHULWARI

ਬੱਸ, ਮਨ ਹੀ ਸਾਫ
ਨਹੀਂ ਹੋਣਾ ਚਾਹੀਦਾ
ਸਗੋਂ ਸਿੱਖੀ ਵੀ ਕੇਸਾਂ
ਸੁਆਸਾਂ ਨਾਲ ਨਿਭਣੀ
ਚਾਹੀਦੀ ਹੈ।

ਰੰਬੀ ਦੀ ਤੇਜ਼ ਧਾਰ
ਨੇ ਜਿਨ੍ਹਾਂ ਦੀ ਖੋਪਰੀ ਭਾਵੇਂ
ਸਰੀਰ ਨਾਲੋਂ ਵੱਖ ਕਰ
ਦਿੱਤੀ ਪਰ ਧਰਮ ਪ੍ਰਤੀਕ
ਕੇਸਾਂ ਨੂੰ ਕਾਇਮ ਰੱਖਣ ਦੇ
ਅਸੂਲ ਤੋਂ ਜਿਨ੍ਹਾਂ ਨੂੰ ਕੋਈ
ਇੰਚ ਭਰ ਪਿਛੇ ਨਾ
ਹਟਾਅ ਸਕਿਆ।

ਸ਼ਹੀਦ ਭਾਈ ਤਾਰੂ ਸਿੰਘ ਜੀ

8 ਰੁਪਏ

# ਸਿੱਖ ਫੁਲਵਾੜੀ

ਸਾਲ 25 ਫਰਵਰੀ 2005 ਨਾਨਕਸ਼ਾਹੀ ਸੰਮਤ ੫੩੬ ਅੰਕ 7



**ਸਿੱਖ ਫੁਲਵਾੜੀ** ਡਾਇਰੈਕਟਰ, ਸਿੱਖਿਆ ਵਿਭਾਗ, ਪੰਜਾਬ ਵਲੋਂ ਸਭ ਸਕੂਲਾਂ, ਸਮਾਜਕ ਸਿੱਖਿਆ ਕੇਂਦਰਾਂ ਤੇ ਲਾਇਬਰੇਰੀਆਂ ਲਈ ਪੱਤਰ ਨੰਬਰ 332813-7-1981 ਰਾਹੀਂ ਪ੍ਰਵਾਨਿਤ ਹੈ।

**ਚੰਦਾ ਭੇਜਣ ਦਾ ਪਤਾ**

**ਸਿੱਖ ਫੁਲਵਾੜੀ**, 1051/14, ਫੀਲਡ ਗੰਜ, ਲੁਧਿਆਣਾ-141008
ਫੋਨ : 0161-5021815, ਫੈਕਸ : 0161-2661050

**ਸਬ ਆਫਿਸ** : C-135, ਮਾਨ ਸਰੋਵਰ ਗਾਰਡਨ,
ਨਵੀਂ ਦਿੱਲੀ-110015 ਫੋਨ : 011-25413986

**ਜਲੰਧਰ ਸਬ ਆਫਿਸ** : ਕੰਵਰ ਸਤਨਾਮ ਸਿੰਘ ਚੈਰੀਟੇਬਲ ਕੰਪਲੈਕਸ ਮਾਡਲ ਹਾਊਸ ਰੋਡ, ਬਸਤੀ ਸ਼ੇਖ, ਜਲੰਧਰ-144 002
ਫੋਨ : 0181-2430547

**ਜੰਮੂ ਸਬ ਆਫਿਸ** : 36, ਗੁਰਦੁਆਰਾ ਸਿੰਘ ਸਭਾ ਕੰਪਲੈਕਸ, ਸੈਕਟਰ 2, ਗੁਰੂ ਨਾਨਕ ਨਗਰ, ਜੰਮੂ। ਫੋਨ : 0191-2439489

**ਸਾਲਾਨਾ ਚੰਦਾ** : ਦੇਸ਼ : 60 ਰੁ:, ਵਿਦੇਸ਼ : 600 ਰੁ: ($15)
**ਲਾਈਫ ਮੈਂਬਰਸ਼ਿਪ** : ਦੇਸ਼ : 600 ਰੁ: ਵਿਦੇਸ਼ : 6000 ਰੁ:($150)

ਇਕ ਕਾਪੀ : 8 ਰੁਪਏ

E-mail : smcludh@satyam.net.in

## ਗੁਰਪੁਰਬ ਅਤੇ ਇਤਿਹਾਸਕ ਦਿਹਾੜੇ

ਵੱਡਾ ਘੱਲੂਘਾਰਾ ........ 8 ਫਰਵਰੀ
ਜਨਮ ਦਿਨ ਸਾਹਿਬਜ਼ਾਦਾ ਅਜੀਤ ਸਿੰਘ ਜੀ ..... 11 ਫਰਵਰੀ
ਸਾਕਾ ਨਨਕਾਣਾ ਸਾਹਿਬ ........ 21 ਫਰਵਰੀ
ਜੈਤੋਂ ਦਾ ਮੋਰਚਾ ........ 21 ਫਰਵਰੀ
ਜਨਮ ਦਿਨ ਭਗਤ ਰਵਿਦਾਸ ਜੀ ........ 24 ਫਰਵਰੀ

## ਤਤਕਰਾ

ਸੰਪਾਦਕੀ



# ... ਬੱਸ, ਮਨ ਸਾਫ਼ ਹੋਣਾ ਚਾਹੀਦਾ ਹੈ

ਪੱਛਮੀ ਵਿੱਦਿਆ ਦੇ ਪ੍ਰਭਾਵ ਨੇ ਅੱਜ-ਕੱਲ੍ਹ ਪੜ੍ਹੇ ਲਿਖੇ ਸੱਜਣਾਂ ਦੀ ਸੋਚ ਬਦਲ ਕੇ ਰੱਖ ਦਿੱਤੀ ਹੈ। ਉਹਨਾਂ ਨੂੰ ਇਹ ਆਖੀਦਾ ਸੁਣੀਦਾ ਹੈ ਕਿ ਅਸੀਂ ਗੁਰੂ ਨੂੰ ਹਿਰਦੇ ਵਿਚ ਰੱਖਦੇ ਹਾਂ, ਸਿੱਖੀ ਅੰਦਰ ਦੀ ਸ਼ੈਅ ਹੈ, ਇਹ ਕੋਈ ਬਾਹਰੀ ਦਿਖਾਵੇ ਦੀ ਚੀਜ਼ ਨਹੀਂ। ਸਰੀਰਕ ਰਹਿਤ ਦੀ ਜ਼ਰੂਰਤ ਨਹੀਂ, ਕੇਵਲ ਮਨ ਦੀ ਸਿੱਖੀ ਹੀ ਚਾਹੀਦੀ ਹੈ। ਸਰੀਰਕ ਰਹਿਤ ਰੱਖਣ ਤੋਂ ਬਿਨਾਂ ਵੀ ਅਸੀਂ ਗੁਰੂ ਨਾਨਕ ਸਾਹਿਬ ਦੇ ਸਿੱਖ ਬਣੇ ਰਹਿ ਸਕਦੇ ਹਾਂ। ਜੇ ਸਾਡੇ ਹਿਰਦੇ ਵਿਚ ਪ੍ਰੀਤਮ-ਸਤਿਗੁਰੂ ਦੀ ਬਾਣੀ ਦਾ ਪਿਆਰ ਹੈ, ਜੇ ਸਾਡਾ ਮਨ ਗੁਰੂ ਨਾਨਕ ਜੀ ਦੇ ਚਰਨਾਂ ਨਾਲ ਜੁੜਿਆ ਹੋਇਆ ਹੈ, ਜੇ ਅਸੀਂ ਉਹਨਾਂ ਦੇ ਦੱਸੇ ਹੋਏ ਆਤਮਿਕ ਨਿਯਮਾਂ ਨੂੰ ਮੰਨਦੇ ਹਾਂ ਤਾਂ ਅਸੀਂ ਉਹਨਾਂ ਦੇ ਸਿੱਖ ਹਾਂ ਤੇ ਫਿਰ ਇਸ ਗੱਲ ਦੀ ਲੋੜ ਨਹੀਂ ਰਹਿ ਜਾਂਦੀ ਕਿ ਅਸੀਂ ਆਪਣੇ ਸਰੀਰ ਨੂੰ ਕਿਸੇ ਖ਼ਾਸ ਨਿਯਤ ਸ਼ਕਲ ਵਿਚ ਰੱਖੀਏ। ਧਰਮ ਦਾ ਸੰਬੰਧ ਮਨ ਨਾਲ ਏ, ਸਰੀਰ ਨਾਲ ਨਹੀਂ।

ਅਸਲ ਗੱਲ ਇਹ ਹੈ ਕਿ ਮੌਜੂਦਾ ਫੈਸ਼ਨ ਦੇ ਸਮੇਂ ਅੰਦਰ ਅਤੇ ਮੀਡੀਏ ਦੇ ਪ੍ਰਭਾਵ ਹੇਠ ਆਏ ਤੇ ਬਹੁ ਗਿਣਤੀ ਦੇ ਮਗਰ ਲੱਗ ਕੇ ਅੱਜ ਦੇ ਇਹਨਾਂ ਲੋਕਾਂ ਨੂੰ ਕੇਸ ਆਦਿਕ ਦੀ ਰਹਿਤ ਰੱਖਣੀ ਬੇ-ਲੋੜਵੀਂ ਜਾਪਦੀ ਹੈ ਕਿਉਂਕਿ ਇਹ ਉਹਨਾਂ ਦੀ ਸੋਚ ਅਨੁਸਾਰ ਸਮੇਂ ਦੇ ਅਨੁਸਾਰ ਨਹੀਂ ਢੁਕਦੀ ਭਾਵ ਅੱਜ-ਕੱਲ੍ਹ ਦੇ ਫੈਸ਼ਨਾਂ ਨਾਲ ਫਬਦੀ ਨਹੀਂ, ਜਿਨ੍ਹਾਂ ਫੈਸ਼ਨਾਂ ਦਾ, ਜਿਨ੍ਹਾਂ ਸੁਖਾਂ ਦਾ ਮਨ ਸੁਆਦ ਲੈਣਾ ਚਾਹੁੰਦਾ ਹੈ, ਇਹ ਰਹਿਤ ਭਾਵ ਨਿਆਰਾ ਸਰੂਪ ਉਹਨਾਂ ਦੇ ਰਾਹ ਵਿਚ ਬਹੁਤ ਰੁਕਾਵਟ ਪਾਉਂਦਾ ਹੈ।

ਕੇਸੇ ਹਾਸਹੀਣੇ ਤੇ ਕਮਜ਼ੋਰ ਸਵਾਲ ਹਨ ਇਹ ਕਿ ਜੇ ਗੁਰੂ ਗੋਬਿੰਦ ਸਿੰਘ ਜੀ ਕੇਸਾਂ ਦਾ ਹੁਕਮ ਨਾ ਦਿੰਦੇ ਤਾਂ ਸਾਰਾ ਸੰਸਾਰ ਸਿਖ ਬਣ ਜਾਂਦਾ। ਜੇ ਗੁਰੂ ਜੀ ਕੁਰਹਿਤਾਂ ਵਿਚੋਂ ਪਰ-ਇਸਤਰੀ, ਪਰ-ਮਰਦ ਦਾ ਸੰਗ ਕਰਨ ਤੋਂ ਨਾ ਰੋਕਦੇ ਤਾਂ ਇਹ ਧਰਮ ਸਾਰੇ ਪਾਸੇ ਫੈਲ ਜਾਂਦਾ। ਜੇ ਗੁਰੂ ਜੀ ਸਵੇਰੇ ਉੱਠ ਕੇ ਨਿਤਨੇਮ ਦੀ ਸ਼ਰਤ ਨਾ ਰੱਖਦੇ ਤਾਂ ਸਿੱਖੀ ਬੜੀ ਸੌਖੀ ਹੋ ਜਾਂਦੀ। ਇਹ ਸਵਾਲ ਕਮਜ਼ੋਰ ਤੇ ਧਰਮ ਤੋਂ ਸੱਖਣੇ ਮਨਾਂ ਵਿਚੋਂ ਹੀ ਨਿਕਲਦੇ ਹਨ। ਅਸਲ ਵਿਚ ਐਸੇ ਸਵਾਲ ਤੇ ਦਲੀਲਾਂ ਪੇਸ਼ ਕਰਨ ਵਾਲਿਆਂ ਨੂੰ ਧਰਮ ਦੇ ਅਰਥ ਹੀ ਸਮਝ ਨਹੀਂ ਆਏ। ਉਹ ਆਪਣੇ ਆਪ ਨੂੰ ਪੂਰਨ ਧੋਖਾ ਦੇ ਰਹੇ ਹਨ। ਧਰਮ ਦੀ ਦੁਨੀਆਂ ਵਿਚ ਮਨ ਨਾਲ ਧੋਖਾ ਨਹੀਂ ਚਲ ਸਕਦਾ। ਐਨੀਆਂ ਹੁੱਜਤਾਂ ਕਰਨ ਵਾਲੇ ਲੋਕਾਂ ਨੂੰ ਗੁਰੂ ਅੰਗਦ ਦੇਵ ਜੀ ਦਾ ਮਹਾਨ ਫਰਮਾਨ ਚੇਤੇ ਕਰਨਾ ਚਾਹੀਦਾ ਹੈ ਕਿ ਜਿਸ ਨਾਲ ਸੱਚਾ ਪਿਆਰ ਹੋਵੇ, ਉਸ ਅੱਗੇ ਆਪਾ ਭੇਟ ਕਰਨਾ ਪੈਂਦਾ ਹੈ, ਉਸਦੀ ਮਰਜ਼ੀ ਵਿਚ ਆਪਣੀ ਮਰਜ਼ੀ ਲੀਨ ਕਰਨੀ ਪੈਂਦੀ ਹੈ। ਧਿਰਕਾਰ ਹੈ ਐਸੇ ਮਨੁੱਖੀ ਜੀਵਨ ਨੂੰ, ਜੋ ਆਪਣੇ ਮੁਰਸ਼ਿਦ ਦੀ ਮਰਜ਼ੀ ਵਿਚ ਆਪਣੀ ਮਰਜ਼ੀ ਲੀਨ ਨਹੀਂ ਕਰਦਾ। ਗੁਰੂ ਜੀ ਦਾ ਕਥਨ ਹੈ :

**ਜਿਸੁ ਪਿਆਰੇ ਸਿਉ ਨੇਹੁ**
**ਤਿਸੁ ਆਗੈ ਮਰਿ ਚਲੀਐ ॥**
**ਧ੍ਰਿਗੁ ਜੀਵਣੁ ਸੰਸਾਰਿ**
**ਤਾ ਕੈ ਪਾਛੈ ਜੀਵਣਾ ॥** (੮੩)

ਧਰਮ ਦੀ ਦੁਨੀਆ ਵਿਚ ਇਹ ਨਹੀਂ ਚਲਦਾ ਕਿ ਮਰਜ਼ੀ ਵੀ ਕਰੀ ਜਾਉ ਤੇ ਪ੍ਰੀਤ ਵੀ ਨਿਭਾਉਣ ਦੀਆਂ ਗੱਲਾਂ ਕਰੀ ਜਾਉ। ਮੁਰਸ਼ਦ ਵੀ ਆਖੋ ਤੇ ਹੁੱਜਤਾਂ ਵੀ ਕਰੋ। ਸਲਾਮ ਵੀ ਕਰੋ ਤੇ ਇਤਰਾਜ਼ ਵੀ ਕਰੀ ਜਾਉ, ਐਸਾ ਕਰਨ ਵਾਲਾ ਤਾਂ ਮੁਢੋਂ ਹੀ ਖੁੰਝਿਆ ਤੇ ਗਵਾਚਿਆ ਹੋਇਆ ਹੈ :

**ਸਲਾਮੁ ਜਬਾਬੁ ਦੋਵੈ ਕਰੇ**
**ਮੁੰਢਹੁ ਘੁਥਾ ਜਾਇ ॥**

ਮਾਲਕ ਨੂੰ ਬਹੁਤੀਆਂ ਹੁੱਜਤਾਂ ਤੇ ਬਾਤਾਂ ਤਾਂ ਕਦੇ ਵੀ ਚੰਗੀਆਂ ਨਹੀਂ ਲਗਦੀਆਂ। ਉਹ ਨੌਕਰ ਕਦੇ ਵੀ ਮਾਲਕ ਦੀ ਖ਼ੁਸ਼ੀ ਨਹੀਂ ਲੈ ਸਕਦਾ ਜੋ ਨੌਕਰੀ ਵੀ ਕਰੇ ਤੇ ਨਖਰਾ ਵੀ ਕਰੇ। ਆਪਣੇ ਆਪ ਨੂੰ ਵਫ਼ਾਦਾਰ ਵੀ ਕਹੇ ਤੇ ਆਕੜ ਦੀਆਂ ਗੱਲਾਂ ਵੀ ਕਰੀ ਜਾਏ। ਅਸਲ ਸੁਆਦ ਤਾਂ ਮਾਲਕ ਦੀ ਖ਼ੁਸ਼ੀ ਲੈਣ ਵਿਚ ਹੈ।

**ਚਾਕਰੁ ਲਗੈ ਚਾਕਰੀ**
**ਨਾਲੇ ਗਾਰਬੁ ਵਾਦੁ ॥**
**ਗਲਾ ਕਰੇ ਘਣੇਰੀਆ**
**ਖਸਮ ਨ ਪਾਏ ਸਾਦੁ ॥** (੪੭੪)

ਦੁਨੀਆਂ ਦਾ ਇਹ ਨਿਯਮ ਹੈ ਕਿ ਇਕ ਮਨੁੱਖ ਆਪਣੇ ਕਿਸੇ ਲਾਭ ਦੀ ਖ਼ਾਤਰ ਕਿਸੇ ਹੋਰ ਦਾ ਤਦੋਂ ਹੀ ਹੋ ਕੇ ਰਹਿ ਸਕਦਾ ਹੈ ਜੇ ਉਹ ਉਸ ਦੇ ਹੁਕਮ ਵਿਚ ਪੂਰਨ ਤੌਰ 'ਤੇ ਤੁਰੇ, ਉਸ ਉੱਤੇ ਪੂਰਾ ਇਤਬਾਰ ਕਰੇ। ਸਕੂਲਾਂ-ਕਾਲਜਾਂ ਵਿਚੋਂ ਵੀ ਸਿੱਖਿਆ ਪ੍ਰਾਪਤ ਕਰਨ ਦਾ ਪਹਿਲਾ ਨਿਯਮ ਵਿਦਿਆਰਥੀ ਲਈ ਇਹ ਹੀ ਹੈ ਕਿ ਆਪਣੇ ਵਿੱਦਿਆ-ਦਾਤੇ ਤੇ ਯਕੀਨ ਲਿਆਵੇ। ਜੇ ਵਿਦਿਆਰਥੀ ਨੂੰ ਆਪਣੇ ਪੜ੍ਹਾਉਣ ਵਾਲੇ ਉੱਤੇ ਸਦਾ ਸ਼ੱਕ ਪੈਂਦੇ ਰਹਿਣ ਤਾਂ ਉਹ ਫਿਰ ਉਸ ਅਧਿਆਪਕ ਪਾਸੋਂ ਲਾਭ ਨਹੀਂ ਉਠਾ ਸਕਦਾ। ਆਤਮਿਕ ਵਿੱਦਿਆਵਾਨ 'ਤੇ ਵੀ ਇਹ ਨਿਯਮ ਬਹੁਤ ਜ਼ਰੂਰੀ ਹੈ। ਇਸ ਮਾਰਗ 'ਤੇ ਚੱਲਣ ਲਈ ਤਾਂ ਉਹ ਭੇਦ ਸਿੱਖਣੇ ਪੈਂਦੇ ਹਨ ਜਿਹੜੇ ਅੱਖਾਂ ਨਾਲ ਵੇਖੇ ਨਹੀਂ ਜਾ ਸਕਦੇ, ਸਗੋਂ ਉਹਨਾਂ ਦੀ ਪ੍ਰਾਪਤੀ ਲਈ ਕਮਾਈ ਕਰਨੀ ਪੈਂਦੀ ਹੈ। ਇਸ ਸੰਬੰਧੀ ਇਕ ਅੰਗਰੇਜ਼ ਕਵੀ ਟੈਨੀਸਨ ਇਉਂ ਲਿਖਦਾ

ਹੈ :

Unfaith in aught is want of faith in all. It is the little rift within the lute. That by and by will make the music mute, and ever widening slowly silence all.

ਭਾਵ ਕਿਸੇ ਗੱਲ ਸੰਬੰਧੀ ਰਤਾ ਮਾਤਰ ਅਸ਼ਰਧਾ ਸਹਿਜੇ ਸਹਿਜੇ ਸਾਰੀ ਗੱਲ ਤੋਂ ਹੀ ਅਸ਼ਰਧਕ ਬਣਾ ਦਿੰਦੀ ਹੈ। ਇਹ ਥੋੜ੍ਹਾ ਜਿਹਾ ਸ਼ੱਕ ਇਉਂ ਹੈ ਜਿਵੇਂ ਸਾਰੰਗੀ ਵਿਚ ਥੋੜ੍ਹਾ ਜਿਹਾ ਚੀਰ। ਉਹ ਸਹਿਜੇ-ਸਹਿਜੇ ਵਧਦਾ ਜਾਂਦਾ ਹੈ ਤੇ ਅੰਤ ਕਾਫ਼ੀ ਵੱਡਾ ਹੋ ਕੇ ਸਾਰੰਗੀ ਦੀ ਮਿੱਠੀ ਆਵਾਜ਼ ਨੂੰ ਬਿਲਕੁਲ ਹੀ ਬੰਦ ਕਰ ਦਿੰਦਾ ਹੈ। ਬਿਲਕੁਲ ਇਹ ਹੀ ਹਾਲਤ ਅੱਜ ਸਾਡੇ ਅੰਦਰ ਵਰਤ ਰਹੀ ਹੈ। ਸਾਡੇ ਅੰਦਰ ਚਲਾਕੀਆਂ ਤੇ ਸਿਆਣਪਾਂ ਦਾ ਤੂਫ਼ਾਨ ਆਇਆ ਹੋਇਆ ਹੈ ਜਿਸ ਦੇ ਕਾਰਨ ਮਨ ਰੂਪੀ ਬੇੜੀ ਇਹਨਾਂ ਚਲਾਕੀਆਂ ਦੇ ਤੂਫ਼ਾਨ ਅੰਦਰ ਡੱਕੇ-ਡੋਲੇ ਖਾ ਰਹੀ ਹੈ। ਧਰਮ ਤੋਂ ਬੇਰੁਖੀ ਤੇ ਅਸ਼ਰਧਾ ਵਧਦੀ ਜਾ ਰਹੀ ਹੈ। ਜੇਕਰ ਇਸ ਮਨ ਰੂਪੀ ਬੇੜੀ ਦੇ ਅੰਦਰੋਂ ਇਹ ਅਸ਼ਰਧਾ ਤੇ ਬੇਰੁਖੀ ਖ਼ਤਮ ਨਾ ਹੋਈ ਤਾਂ ਫਿਰ ਆਤਮਾ ਨੂੰ ਹਲੂਣਾ ਕਿਵੇਂ ਆ ਸਕੇਗਾ ? ਤੇ ਫਿਰ ਸੰਭਵ ਹੈ ਕਿ ਇਹ ਬੇੜੀ ਵਿਕਾਰਾਂ ਦੇ ਸਮੁੰਦਰ ਅੰਦਰ ਡੁੱਬ ਜਾਏ। ਅਸਲ ਵਿਚ ਧਰਮ ਸੰਬੰਧੀ ਅਜਿਹੀਆਂ ਦਲੀਲਾਂ ਦੇਣ ਵਾਲਿਆਂ ਦੇ ਦਿਲਾਂ ਦੀ ਤਾਰ ਪਿਆਰੇ ਪ੍ਰੀਤਮ ਤੋਂ ਟੁੱਟ ਚੁੱਕੀ ਹੈ। ਪ੍ਰੀਤਮ ਤੋਂ ਟੁੱਟੇ ਹੋਣ ਕਰਕੇ ਅੰਦਰ ਅਜਿਹੇ ਘਟੀਆ ਕਿਸਮ ਦੇ ਵਿਚਾਰ ਚਲਦੇ ਰਹਿੰਦੇ ਹਨ। ਮੁੜ-ਮੁੜ ਧੁਰੋਂ ਕੇਂਦਰ ਤੋਂ ਟੁੱਟਿਆ ਹੋਇਆ ਮਨ ਤਮਾਸ਼ਿਆਂ ਵੱਲ ਭੱਜਦਾ ਹੈ, ਸੰਸਾਰ ਦੇ ਚੰਚਲ, ਝੂਠੇ ਫੈਸ਼ਨਾਂ ਦਾ ਆਸ਼ਕ ਬਣ ਰਿਹਾ ਹੈ। ਵਿੱਦਿਆ ਦੇ ਝੂਠੇ ਮਾਣ ਡੇ ਆਪਣੇ ਵਲੋਂ ਸਿਆਣਾ ਬਣ ਕੇ ਆਖ ਰਿਹਾ ਹੈ ਕਿ ਸੋਹਣੇ ਸਤਿਗੁਰੂ ਦੀ ਅਗਵਾਈ ਗੁਰੂ ਦੇ ਸੁੰਦਰ ਸਰੂਪ ਦੀ ਹੁਣ ਸਾਨੂੰ ਲੋੜ ਨਹੀਂ ਹੈ। ਅਸਲ ਵਿਚ ਅੰਦਰ ਗੁਰੂ ਦੀ ਪ੍ਰੀਤ ਨਹੀਂ, ਖਿੱਚ ਨਹੀਂ ਤੇ ਫਿਰ ਇਸ ਕਰਕੇ ਹੀ ਗੁਰੂ ਨਾਲ ਸੰਬੰਧ ਰੱਖਣ ਵਾਲੇ ਪਦਾਰਥ ਵੀ ਹੁਣ ਸਾਨੂੰ ਪਿਆਰੇ ਨਹੀਂ ਲਗਦੇ। **ਪ੍ਰੀਤ ਦੀ ਇਕ ਸਿਫ਼ਤ ਹੈ ਕਿ ਜਿਸ ਨਾਲ ਪ੍ਰੀਤ ਹੋਵੇ, ਉਸਦੀ ਹਰ ਸ਼ੈਅ ਪਿਆਰੀ ਤੇ ਦਿਲ ਨੂੰ ਖਿੱਚ ਪਾਉਣ ਵਾਲੀ ਲੱਗਦੀ ਹੈ।** ਯਾਦ ਰੱਖੋ ਕਿ ਡਾਲ ਨਾਲ ਲੱਗੇ ਰਿਹਾਂ ਅੰਬ ਪੱਕ ਕੇ ਹੀ ਆਪਣਾ ਮੁੱਲ ਪਵਾਂਦੇ ਹਨ। ਜੋ ਸਿਦਕੋਂ ਡੋਲ ਗਿਆ, ਉਹ ਜੀਵਨ ਹਾਰ ਗਿਆ। ਖੁਆਰ ਹੋ ਕੇ ਰੁਲ ਜਾਵੇਗਾ। ਉਂਝ ਦੇਖਣ ਨੂੰ ਭਾਵੇਂ ਉਹ ਡਾਲ ਨਾਲ ਲੱਗਿਆ ਜਾਪਦਾ ਹੈ ਪਰ ਰਹਿੰਦਾ ਕੱਚਾ ਤੇ ਫਿੱਕਾ ਹੀ ਹੈ।

ਉੱਪਰਲੀ ਨਜ਼ਰ ਨਾਲ ਵੇਖਣ ਨੂੰ ਤਾਂ ਅਸੀਂ ਸਿੱਖ ਨਜ਼ਰ ਆਉਂਦੇ ਹਾਂ ਪਰ ਮਨ ਚੰਚਲਤਾ ਨੂੰ ਛੱਡਣ ਨੂੰ ਤਿਆਰ ਨਹੀਂ, ਹਰ ਸਮੇਂ ਚਲਾਕੀਆਂ ਹੀ ਖੇਡਦਾ ਰਹਿੰਦਾ ਹੈ। ਗੁਰੂ ਦੀ ਗੱਲ ਸੁਣਦਿਆਂ ਹੀ ਇਹ ਚਲਾਕ ਮਨ ਆਪਣੀ ਵਿੱਦਿਆ ਦੇ ਮਾਣ ਵਿਚ ਆ ਕੇ ਕਹਿੰਦਾ ਹੈ, "ਹੈਂ! ਮੈਂ ਆਪ ਸਿਆਣਾ ਸਭ ਕੁਝ ਸਮਝਦਾ ਹਾਂ, ਮੈਨੂੰ ਗੁਰੂ ਤੇ ਗੁਰੂ ਦੇ ਉਪਦੇਸ਼ ਦੀ ਲੋੜ ਕੀ ਹੈ ? ਮੈਂ ਆਪਣੀ ਫੋਕਟ ਬਾਹਰੀ ਸੁੰਦਰਤਾ ਗਵਾ ਕੇ ਕਿਉਂ ਗੁਰੂ ਦੇ ਬੰਧਨਾਂ ਵਿਚ ਪਵਾਂ। ਰਹਿਤਾਂ ਕਿਉਂ ਰੱਖਾਂ ? ਅੰਮ੍ਰਿਤ ਵੇਲੇ ਕਿਉਂ ਉੱਠਾਂ, ਸਰੀਰ ਨੂੰ ਕਸ਼ਟ ਹੁੰਦਾ ਹੈ ਸਵੇਰੇ ਉੱਠਣ ਵਿਚ। ਕਕਾਰ ਕਿਉਂ ਪਹਿਨਾਂ? ਇਹ ਤਾਂ ਪੁਰਾਣੇ ਸਮੇਂ ਦੀ ਲੋੜ ਹੈ ਹੁਣ ਤਾਂ ਸਮਾਂ ਬਦਲ ਚੁੱਕਾ ਹੈ। ਤਨ-ਮਨ ਸਾਫ਼ ਹੋਣਾ ਚਾਹੀਦਾ ਹੈ। ਸਿੱਖੀ ਮਨ ਦੀ ਹੋਣੀ ਚਾਹੀਦੀ ਹੈ, ਬਾਹਰੀ ਦਿਖਾਵੇ ਦੀ ਕੀ ਲੋੜ ਹੈ ?"

ਐਨੀਆਂ ਦਲੀਲਾਂ ਦੇ ਘੋੜੇ ਦੁੜਾਉਣ ਵਾਲੇ ਚੰਚਲ ਮਨ, ਆ ਜ਼ਰਾ ਤੇਰੇ ਅੰਦਰਲੇ ਨੂੰ ਦੇਖ ਲਈਏ ਕਿ ਤੂੰ ਕਿੰਨਾ ਕੁ ਮਨ ਦੀ ਸਿੱਖੀ ਤੇ ਪੂਰਾ ਉਤਰਦਾ ਹੈਂ? ਸਤਿਗੁਰੂ ਦੀ ਬਾਣੀ ਨਾਲ ਤੇਰਾ ਕਿੰਨਾ ਕੁ ਪਿਆਰ ਹੈ ? ਗੁਰੂ ਰਾਮਦਾਸ ਜੀ ਸ਼ਬਦ ਦੀ ਕਸਵੱਟੀ ਦੇ ਕੇ ਅੰਦਰਲੀ ਸਿੱਖੀ ਨੂੰ ਇਹਨਾਂ ਸ਼ਬਦਾਂ ਨਾਲ ਪਰਖਦੇ ਹਨ :

**ਗੁਰ ਸਤਿਗੁਰ ਕਾ ਜੋ ਸਿਖੁ ਅਖਾਏ**
**ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥**
**ਉਦਮੁ ਕਰੇ ਭਲਕੇ ਪਰਭਾਤੀ**
**ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ ॥**(੩੦੫)

ਜਿਵੇਂ ਜਿਵੇਂ ਇਸ ਸ਼ਬਦ ਦੀ ਕਸਵੱਟੀ ਤੇ ਆਪਣੇ ਆਪ ਨੂੰ ਪਰਖਾਂਗੇ ਤਾਂ ਸਮਝ ਪਵੇਗੀ ਕਿ ਜਿਸ ਸਰੀਰਕ ਰਹਿਤ ਨੂੰ ਚੰਚਲ ਮਨ ਔਖੀ ਸਮਝ ਕੇ ਜਾਂ ਅੱਜ-ਕੱਲ੍ਹ ਦੇ ਫੈਸ਼ਨਾਂ ਤੇ ਸੰਸਾਰਕ ਸੁਖਾਂ ਦੇ ਰਾਹ ਵਿਚ ਇਕ ਵੱਡੀ ਰੁਕਾਵਟ ਸਮਝ ਕੇ ਛੱਡਣਾ ਚਾਹੁੰਦਾ ਹੈ, ਉਸ ਨਾਲੋਂ ਇਹ ਆਤਮਕ ਰਹਿਤ ਕਈ ਗੁਣਾਂ ਵਧੀਕ ਔਖੀ ਹੈ। ਅੰਦਰਲੀ ਰਹਿਤ ਦਾ, ਅੰਦਰਲੀ ਸਿੱਖੀ ਦਾ ਢੰਡੋਰਾ ਦੇਣ ਵਾਲਿਓ! ਜ਼ਰਾ ਪਰਖੋ, ਅੱਜ ਆਪਣੇ ਆਪ ਨੂੰ ਤੇ 'ਬੰਦੇ ਖੋਜ ਦਿਲ ਹਰਿ ਰੋਜ' ਤੋਂ ਸੇਧ ਲੈ ਕੇ ਆਪਣਾ ਬਾਹਰੀ ਮੂੰਹ ਆਪਣੇ ਅੰਦਰਲੇ ਪਾਸੇ ਵੱਲ ਮੋੜ ਕੇ ਆਪਣੇ ਨਿੱਤ ਦੇ ਕਰਮਾਂ ਵੱਲ ਵੇਖੋ, ਪਤਾ ਲੱਗ ਜਾਵੇਗਾ ਸਾਡੀ ਅੰਦਰਲੀ ਹਾਲਤ ਕੀ ਹੈ। ਆਮ ਕਹਾਵਤ ਹੈ ਕਿ ਖ਼ਾਲੀ ਭਾਂਡਾ ਜ਼ਿਆਦਾ ਖੜਕਦਾ ਹੈ। ਅਸੀਂ ਸੱਚਮੁਚ ਖ਼ਾਲੀ ਭਾਂਡੇ ਵਾਂਗ 'ਜੀਅਹੁ ਮੈਲੇ ਬਾਹਰਹੁ ਨਿਰਮਲ' ਹੋ ਕੇ ਆਪਣੇ ਆਪ ਨਾਲ ਧੋਖਾ ਤਾਂ ਨਹੀਂ ਕਰੀ ਜਾ ਰਹੇ? ਜੇਕਰ ਬਿਲਕੁਲ ਨਿਰਪੱਖ ਹੋ ਕੇ ਸੋਚੀਏ ਤਾਂ ਪਤਾ ਲੱਗ ਜਾਵੇਗਾ, ਦਿਨ ਵਿਚ ਅਨੇਕਾਂ ਵਾਰੀ ਪਰ-ਤਨ, ਪਰ-ਧਨ, ਪਰ-ਰੂਪ ਵੱਲ ਮੰਦ-ਦ੍ਰਿਸ਼ਟੀ ਨਾਲ ਤੱਕਦੇ ਰਹਿੰਦੇ ਹਾਂ। ਦੂਜਿਆਂ ਨੂੰ ਸੁਖੀ ਵਸਦਾ ਦੇਖ ਅੰਦਰ ਕੋਇਲੇ ਵਾਂਗ ਧੁਖਦੇ ਰਹਿੰਦੇ ਹਾਂ। ਜੇਕਰ ਕਦੇ ਕੁਝ ਹੱਥੋਂ ਦੇਣਾ ਪੈ ਜਾਵੇ ਤਾਂ ਵੀ ਸੰਸਾਰ ਦੀ ਵਡਿਆਈ ਚਾਹੀਦੀ ਹੈ। ਬਾਣੀ ਪੜ੍ਹਦੇ ਹਾਂ ਤਾਂ ਲੋਕ ਦਿਖਾਵੇ ਲਈ। ਬੱਸ ਇਹ ਹੀ ਹੈ ਸਾਡੇ ਅੰਦਰਲੀ ਸਿੱਖੀ। ਸੁਖ-ਦਾਤੇ ਤੋਂ ਖੁੰਝ ਕੇ ਵਿਲਕਦੇ ਦੁਖੀ ਹੋ ਰਹੇ ਹਾਂ ਤੇ ਫਿਰ ਬਹਾਨਾ, ਦਲੀਲ ਕਿ ਸਾਡੇ ਅੰਦਰ ਬਹੁਤ ਸਿੱਖੀ ਹੈ।

ਭਗਤ ਕਬੀਰ ਜੀ ਸਾਡੀ ਇਸ ਤਰਸਯੋਗ ਹਾਲਤ ਨੂੰ ਵੇਖ ਕੇ ਬਿਹਬਲਤਾ

ਵਿਚ ਆਉਂਦੇ ਹਨ ਤੇ ਫ਼ੁਰਮਾਨ ਕਰਦੇ ਹਨ :

**ਕਬੀਰ ਫਲ ਲਾਗੇ ਫਲਨਿ**
**ਪਾਕਨਿ ਲਾਗੇ ਆਂਬ ॥**
**ਜਾਇ ਪਹੂਚਹਿ ਖਸਮ ਕਉ**
**ਜਉ ਬੀਚਿ ਨ ਖਾਹੀ ਕਾਂਬ ॥** *(੧੩੭੧)*

ਇਹ ਜਗਤ, ਮਾਨੋ, ਪ੍ਰੀਤਮ ਦਾ ਲਾਇਆ ਹੋਇਆ ਬਾਗ ਹੈ, ਇਹ ਮਨੁੱਖ ਜਾਤੀ ਦੇ ਜੀਵ ਅੰਬ ਹਨ। ਇਹਨਾਂ ਅੰਬਾਂ ਨੇ ਪੱਕ ਕੇ, ਪੁਗ ਕੇ, ਪ੍ਰੀਤਮ ਦੇ ਚਰਨਾਂ ਤਾਈਂ ਅੱਪੜਨਾ ਹੈ ਪਰ ਇਸ ਬਾਗ ਵਿਚ ਕਿਤੇ ਅਸ਼ਰਧਾ ਦੇ ਝੱਖੜ ਝੁੱਲ ਰਹੇ ਹਨ ਕਿਤੇ ਕਾਮ, ਕ੍ਰੋਧ ਆਦਿਕ ਇਹਨਾਂ ਫਲਾਂ ਨੂੰ ਤੋਤੇ ਤੇ ਗਾਲੜਾਂ ਵਾਂਗ ਖਾਈ ਜਾ ਰਹੇ ਹਨ। ਫਿਰ ਇਹ ਫਲ ਪ੍ਰੀਤਮ ਦੇ ਦੇਸ਼ ਵਿਚ ਕਿਵੇਂ ਪਹੁੰਚ ਸਕਦੇ ਹਨ ? ਅੱਧਵਾਟੇ ਹੀ ਸੜ-ਸੁੱਕ ਜਾਣਗੇ। ਪਰ ਜਿਨ੍ਹਾਂ ਨੂੰ ਗੁਰੂ ਚਰਨਾਂ ਦਾ ਸਦਕਾ ਆਤਮਿਕ-ਜ਼ਿੰਦਗੀ ਮਿਲੀ ਹੈ, ਜਿਨ੍ਹਾਂ ਦੇ ਅੰਦਰ ਗੁਰ ਉਪਦੇਸ਼ ਦਾ ਹੁਲਾਰਾ ਆਇਆ ਹੈ, ਉਹਨਾਂ ਨੂੰ ਤਾਂ ਪ੍ਰੀਤਮ ਦਾ ਸਰੀਰ ਵੀ ਸੁਹਣਾ ਲੱਗ ਰਿਹਾ ਹੈ। ਜਿਨ੍ਹਾਂ ਅੰਦਰ ਗੁਰੂ ਪ੍ਰੇਮ ਨਹੀਂ, ਅਸ਼ਰਧਾ ਦੇ ਝੱਖੜ ਝੁੱਲ ਰਹੇ ਹਨ, ਉਹਨਾਂ ਨੂੰ ਫਿਰ ਗੁਰੂ ਦੀ ਕੋਈ ਸ਼ੈਅ ਵੀ ਪਿਆਰੀ ਨਹੀਂ ਲਗਦੀ। ਸੰਸਾਰ ਦੇ ਝੂਠੇ ਇਸ਼ਕ ਵਾਲਿਆਂ ਦੀ ਕਹਾਣੀ ਹੀ ਪੜ੍ਹ ਲਉ, ਉਹ ਆਪਣੇ ਆਸ਼ਕ ਦੀ ਹਰ ਸ਼ੈਅ ਤੋਂ ਕੁਰਬਾਨ ਕਿਵੇਂ ਹੁੰਦੇ ਰਹੇ ਹਨ ?

ਕਹਿੰਦੇ ਹਨ ਇਕ ਵਾਰੀ ਮਜਨੂੰ ਉਸ ਮੁਹੱਲੇ ਵਿਚੋਂ ਲੰਘਿਆ, ਜਿੱਥੇ ਉਸ ਦੀ ਪਿਆਰੀ ਲੈਲਾ ਰਹਿੰਦੀ ਸੀ। ਲੈਲਾ ਦੇ ਘਰ ਵਲੋਂ ਇਕ ਕੁੱਤਾ ਆ ਗਿਆ, ਮਜਨੂੰ ਉਸ ਕੁੱਤੇ ਨੂੰ ਦੇਖ ਕੇ ਲੈਲਾ ਦੀ ਯਾਦ ਵਿਚ ਬਿਹਬਲ ਹੋ ਗਿਆ ਤੇ ਕੁੱਤੇ ਦੇ ਪੈਰੀਂ ਡਿੱਗ ਪਿਆ। ਮੁਹੱਲੇ ਦੇ ਲੋਕ ਹੱਸਣ ਲੱਗ ਪਏ ਤੇ ਮਜਨੂੰ ਨੂੰ ਪੁੱਛਣ ਲੱਗੇ ਕਿ ਉਹ ਕੁੱਤੇ ਦੇ ਪੈਰੀਂ ਕਿਉਂ ਪੈ ਰਿਹਾ ਹੈ ? ਮਜਨੂੰ ਉਹਨਾਂ ਦੀ ਮੂਰਖਤਾ 'ਤੇ ਹੱਸਣ ਲੱਗ ਪਿਆ ਤੇ ਕਹਿਣ ਲੱਗਾ, ਇਹ ਕੁੱਤਾ ਲੈਲਾ ਦੇ ਘਰ ਵਲੋਂ ਆਇਆ ਏ ਤੇ ਮੈਨੂੰ ਇਸ ਵਿਚੋਂ ਵੀ ਆਪਣੀ ਲੈਲਾ ਹੀ ਦਿੱਸ ਰਹੀ ਹੈ। ਇਸ ਵਾਸਤੇ ਮੈਨੂੰ ਇਹ ਕੁੱਤਾ ਪਿਆਰਾ ਕਿਉਂ ਨਾ ਲੱਗੇ ? ਭਾਈ ਗੁਰਦਾਸ ਜੀ ਨੇ ਇਸ ਅੰਦਰੂਨੀ ਪਿਆਰ ਤੇ ਕੌਤਕ ਨੂੰ ਇਉਂ ਲਿਖਿਆ ਹੈ :

**ਲੈਲਾ ਦੀ ਦਰਗਾਹ ਦਾ ਕੁਤਾ**
**ਮਜਨੂੰ ਦੇਖਿ ਲੋਭਾਣਾ ॥**
**ਕੁਤੇ ਦੀ ਪੈਰੀਂ ਪਵੈ,**
**ਹੜਿ ਹੜਿ ਹੱਸੈ ਲੋਕ ਵਿਡਾਣਾ ॥**
*(ਵਾਰ ੩੭:੩੧)*

ਬਾਹਰਲੀ ਰਹਿਤ ਨੂੰ ਦਲੀਲਾਂ ਰਾਹੀਂ ਰੱਦ ਕਰਨ ਵਾਲੇ ਮੇਰੇ ਵੀਰ! ਆਓ ਆਪਣੇ ਅੰਦਰ ਗਹੁ ਨਾਲ ਝਾਤੀ ਮਾਰੀਏ, ਅੰਦਰ ਕੋਈ ਰੋਗ ਹੈ, ਕੋਈ ਕਮੀ ਹੈ, ਕੋਈ ਟੋਟ ਹੈ, ਨਹੀਂ ਤਾਂ ਪ੍ਰੀਤਮ ਦੇ ਸੋਹਣੇ ਕੇਸ ਹਿਰਦੇ ਨੂੰ ਪਿਆਰੇ ਕਿਉਂ ਨਾ ਲੱਗਣ।

ਇਕ ਰਾਹੀ ਮੁਸਾਫਰ ਸੜਕੇ-ਸੜਕ ਤੁਰਿਆ ਜਾ ਰਿਹਾ ਹੈ। ਸੜਕ ਤੇ ਟੁਰਦਿਆਂ ਉਸਨੇ ਸਾਹਮਣੇ ਵੱਲ ਵੇਖਿਆ ਤੇ ਇਉਂ ਜਾਪਿਆ ਕਿ ਸਾਹਮਣੇ ਪੁਰਾਣੀਆਂ ਇੱਟਾਂ ਦਾ ਇਕ ਢੇਰ ਜਿਹਾ ਪਿਆ ਹੋਇਆ ਹੈ। ਥੋੜ੍ਹਾ ਜਿਹਾ ਪੈਂਡਾ ਹੋਰ ਤੈਅ ਕੀਤਾ ਤੇ ਉਸਨੂੰ ਇਉਂ ਮਲੂਮ ਹੋਇਆ ਕਿ ਉਹ ਇੱਟਾਂ ਦਾ ਢੇਰ ਨਹੀਂ ਸਗੋਂ ਕਿਸੇ ਪੁਰਾਣੀ ਇਮਾਰਤ ਦੇ ਖੰਡਰ ਪਏ ਹਨ। ਥੋੜ੍ਹਾ ਹੋਰ ਨਜ਼ਦੀਕ ਜਾਣ ਤੇ ਕੀ ਵੇਖਿਆ ਕਿ ਉਹ ਕੋਈ ਖੰਡਰ ਨਹੀਂ ਸਗੋਂ ਇਕ ਪੁਰਾਣੀ ਇਮਾਰਤ ਹੈ। ਪਰ ਜਿਉਂ ਹੀ ਮੁਸਾਫਰ ਪੈਂਡਾ ਤੈਅ ਕਰਕੇ ਇਮਾਰਤ ਦੇ ਨੇੜੇ ਪਹੁੰਚਿਆ ਤਾਂ ਉਸਦੇ, ਸਾਰੇ ਭੁਲੇਖੇ ਦੂਰ ਹੋ ਗਏ। ਇਮਾਰਤ ਭਾਵੇਂ ਪੁਰਾਣੀ ਸੀ ਪਰ ਹੈ ਸੀ ਬੜੀ ਸੁੰਦਰ ਤੇ ਪੱਕੀ। ਰਾਹੀ ਦੇ ਮਨ ਵਿਚ ਕੁਝ ਖਿੱਚ ਜਿਹੀ ਪੈਂਦੀ ਹੈ, ਮਕਾਨ ਨੂੰ ਚੰਗੀ ਤਰ੍ਹਾਂ ਵੇਖਣ ਲਈ ਦਰਵਾਜ਼ੇ ਥਾਣੀਂ ਅੰਦਰ ਲੰਘ ਜਾਂਦਾ ਹੈ। ਅੰਦਰ ਤਾਂ ਖ਼ੂਬਸੂਰਤ ਕਮਰੇ ਬਣੇ ਹੋਏ ਹਨ। ਦੂਰੋਂ ਆਏ ਰਾਹੀ ਨੂੰ ਹੁਣ ਸਮਝ ਆ ਗਈ ਕਿ ਓਪਰੀ ਨਜ਼ਰ ਨਾਲ ਵੇਖਣ ਤੇ ਇਹ ਖੰਡਰ ਹੀ ਨਜ਼ਰ ਆਉਂਦਾ ਸੀ ਪਰ ਹੈ ਇਹ ਖ਼ੂਬਸੂਰਤ ਮਹਿਲ ਜਿੱਥੇ ਬੈਠਣ ਤੇ ਆਪਣੇ ਆਪ ਹੀ ਦਿਲ ਕਰ ਰਿਹਾ ਹੈ।

ਬੱਸ, ਇਹ ਹੀ ਕਹਿਣਾ ਚਾਹੁੰਦਾ ਹਾਂ ਕਿ ਮਨ ਦੀ ਸਿੱਖੀ ਕਹਿਣ ਵਾਲਿਓ, ਮੈਨੂੰ ਲਗਦਾ ਹੈ ਕਿ ਤੁਸੀਂ ਸਿੱਖੀ ਦੇ ਇਸ ਮਹਿਲ ਨੂੰ ਦੂਰੋਂ-ਦੂਰੋਂ ਹੀ ਵੇਖਿਆ ਹੈ। ਇਸ ਕਰਕੇ ਹੀ ਥੁਹਾਨੂੰ ਇਹ ਕਮਜ਼ੋਰ ਤੇ ਪੁਰਾਣੇ ਸਮੇਂ ਦੀ ਲਗਦੀ ਹੈ। ਤਾਹੀਓਂ ਤੁਹਾਡਾ ਚਿੱਤ ਕਰਦਾ ਹੈ ਕਿ ਪੁਰਾਣੇ ਹਿੱਸੇ ਨੂੰ ਨਵੇਂ ਫੈਸ਼ਨਾਂ ਦਾ ਰੂਪ ਦੇਣ ਦਾ। ਪਿਆਰਿਓ! ਦੂਰੋਂ ਵੇਖਣ ਨਾਲ ਨਜ਼ਰ ਧੋਖਾ ਦੇ ਜਾਂਦੀ ਹੈ। ਰਤਾ ਨੇੜੇ ਹੋ ਕੇ ਇਸ ਇਮਾਰਤ ਦੇ ਅੰਦਰ ਝਾਤ ਮਾਰ ਕੇ ਵੇਖੋ! ਇਸ ਮਹਿਲ ਨੂੰ ਖੜਾ ਕਰਨ ਲਈ, ਗੁਰੂ ਅਰਜਨ ਦੇਵ ਜੀ ਤੱਤੀ ਤਵੀ ਤੇ ਬੈਠੇ ਹਨ, ਗੁਰੂ ਤੇਗ ਬਹਾਦਰ ਜੀ ਨੇ ਚਾਂਦਨੀ ਚੌਕ ਵਿਚ ਆਪਣਾ ਸੀਸ ਕਟਵਾਇਆ ਹੈ ਤੇ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਮਹਿਲ ਨੂੰ ਸਜਾਉਣ ਲਈ ਆਪਣੇ ਚਾਰੇ ਪੁੱਤਰਾਂ ਤੇ ਮਾਤਾ ਜੀ ਦੀ ਕੁਰਬਾਨੀ ਦਿੱਤੀ ਹੈ। ਅੰਞਾਣ ਮਨ ਵਾਲੇ ! ਤੂੰ ਇਸ ਇਮਾਰਤ ਨੂੰ ਤਾਂ ਨੇੜੇ ਹੋ ਕੇ ਦੇਖਿਆ ਹੀ ਨਹੀਂ ਤੇ ਫਿਰ ਕਿਸ ਅਕਲ ਦੇ ਬਲ ਤੇ ਤੂੰ ਇਸ ਨੂੰ ਪੁਰਾਣੇ ਸਮੇਂ ਵਾਲੀ ਅਤੇ ਕਮਜ਼ੋਰ ਆਖ ਰਿਹਾ ਹੈਂ ?

ਧਰਮ ਤੋਂ ਕੋਹਾਂ ਮੀਲ ਦੂਰ ਰਹਿ ਕੇ ਸਿੱਖੀ ਦੀਆਂ ਗੱਲਾਂ ਕਰਨ ਵਾਲਿਓ! ਸ਼ਰਧਾ ਤੇ ਯਕੀਨ ਨਾਲ ਹੀ ਧਰਮ ਕਮਾਇਆ ਜਾ ਸਕਦਾ ਹੈ। ਇਸ਼ਕ ਨਿਭਦਾ ਹੀ ਤਦੋਂ ਹੈ ਜੇ ਅੰਦਰ ਸਿਦਕ ਹੋਵੇ। ਆਓ ਭਾਈ ਨੰਦ ਲਾਲ ਸਿੰਘ ਜੀ ਵਾਂਗ ਇਹ ਗੱਲ ਸਮਝੀਏ ਕਿ ਆਸ਼ਿਕ ਦੀ ਆਸ ਦੀ ਟਾਹਣੀ ਨੂੰ ਤਦੋਂ ਤਾਂਈਂ ਫਲ ਨਹੀਂ ਲੱਗ ਸਕਦਾ, ਜਦ ਤੱਕ ਅੱਖਾਂ ਦੇ ਵੈਰਾਗ ਭਰੇ ਜਲ ਨਾਲ ਇਹ ਟਾਹਣੀ ਹਰੀ ਨਹੀਂ ਹੁੰਦੀ :

**ਸ਼ਾਖੇ ਉਸੀਦੇ ਆਸ਼ਿਕ**
**ਹਰਗਿਜ਼ ਸਮਰ ਨ ਗੀਰਦ ॥**
**ਅਜ਼ ਅਸ਼ਕਹਾਇ ਮਿਯਗਾਂ ਤਾਂ**
**ਸਬਜ਼ ਤਰ ਨ ਬਾਸ਼ਦ ॥**

***—ਹਰਜੀਤ ਸਿੰਘ, ਜਲੰਧਰ***

ਸ਼ਬਦ ਵਿਚਾਰ

# ਲੋਗੁ ਗਠਾਵੈ ਪਨਹੀ॥

ਵਿਆਖਿਆਕਾਰ : ਸ: ਗੁਰਮੀਤ ਸਿੰਘ, ਕੁਰਾਲੀ (ਰੋਪੜ)

ਰਾਗੁ ਸੋਰਠਿ ਬਾਣੀ ਭਗਤ ਰਵਿਦਾਸ ਜੀ ਕੀ॥
ਚਮਰਟਾ ਗਾਂਠਿ ਨ ਜਨਈ॥
ਲੋਗੁ ਗਠਾਵੈ ਪਨਹੀ॥ ੧॥ ਰਹਾਉ॥
ਆਰ ਨਹੀ ਜਿਹ ਤੋਪਉ॥
ਨਹੀ ਰਾਂਬੀ ਠਾਉ ਰੋਪਉ॥ ੧॥
ਲੋਗੁ ਗੰਠਿ ਗੰਠਿ ਖਰਾ ਬਿਗੂਚਾ॥
ਹਉ ਬਿਨੁ ਗਾਂਠੇ ਜਾਇ ਪਹੂਚਾ॥ ੨॥
ਰਵਿਦਾਸੁ ਜਪੈ ਰਾਮ ਨਾਮਾ॥
ਮੋਹਿ ਜਮ ਸਿਉ ਨਾਹੀ ਕਾਮਾ॥ ੩॥ ੭॥
(੬੫੯)

ਭਗਤ ਰਵਿਦਾਸ ਜੀ ਇਸ ਸ਼ਬਦ ਵਿਚ ਸਰੀਰਕ ਮੋਹ ਬਾਰੇ ਵਿਚਾਰ ਕਰਦੇ ਹਨ। ਆਪ ਸਮਝਾਉਂਦੇ ਹਨ ਕਿ ਸਰੀਰਕ ਮੋਹ ਹਮੇਸ਼ਾ ਖੁਆਰ ਕਰਦਾ ਹੈ ਪਰ ਸੰਸਾਰੀ ਲੋਕ ਜੀਵਨ ਭਰ ਸਰੀਰ ਨੂੰ ਸੰਵਾਰਨ ਤੇ ਇਸ ਦੀ ਪਾਲਣਾ ਵਿਚ ਹੀ ਲੱਗੇ ਰਹਿੰਦੇ ਹਨ।

ਭਗਤ ਜੀ ਆਪਣੀ ਗੱਲ ਨੂੰ ਸਮਝਾਉਣ ਲਈ ਦੋ ਦ੍ਰਿਸ਼ਟਾਂਤ ਪੇਸ਼ ਕਰਦੇ ਹਨ। ਇਕ ਉਹ ਲੋਕ ਹਨ ਜੋ ਆਪਣੀ ਪੇਟ ਪੂਰਤੀ ਲਈ ਸੰਸਾਰੀ ਪਦਾਰਥਾਂ ਦੇ ਰਸਾਂ-ਕਸਾਂ ਵਿਚ ਫਸ ਕੇ ਆਪਣੇ ਸਰੀਰ ਨੂੰ ਹੀ ਸੰਵਾਰਦੇ ਹਨ, ਸ਼ਿੰਗਾਰ ਕਰਦੇ ਹਨ ਅਤੇ ਅਨੇਕ ਤਰ੍ਹਾਂ ਦੇ ਭੋਜਨ ਛਕਦੇ ਹਨ। ਉਨ੍ਹਾਂ ਨੂੰ ਉੱਚੀ ਜਾਤ ਤੇ ਬਹੁਤੀ ਮਾਇਆ ਦੀ ਵਡਿਆਈ ਦਾ ਹੰਕਾਰ ਹੁੰਦਾ ਹੈ। ਪ੍ਰਭੂ ਨੂੰ ਕਦੇ ਯਾਦ ਨਹੀਂ ਕਰਦੇ। ਦੂਜੇ ਲੋਕ ਉਹ ਹਨ ਜੋ ਰੁੱਖੀ-ਸੁੱਖੀ ਖਾ ਕੇ ਪਰਮਾਤਮਾ ਦੇ ਸ਼ੁਕਰਗੁਜ਼ਾਰ ਹੁੰਦੇ ਹਨ ਅਤੇ ਪ੍ਰਭੂ ਦੇ ਨਾਮ ਅਤੇ ਸੱਚ-ਧਰਮ ਦੀ ਲੋਅ ਵਿਚ ਮਸਤ ਰਹਿੰਦੇ ਹਨ। ਭਾਵੇਂ ਦੁਨੀਆਂਦਾਰ ਉਨ੍ਹਾਂ ਨੂੰ ਮਾੜੀ ਜਾਤ ਦੇ ਆਖਦੇ ਹਨ ਪਰ ਉਹ ਪ੍ਰਭੂ ਦੀ ਕਿਰਪਾ ਦੇ ਪਾਤਰ ਬਣਦੇ ਹਨ।

ਭਗਤ ਰਵਿਦਾਸ ਜੀ ਬਨਾਰਸ ਵਿਖੇ ਰਹਿੰਦੇ ਸਨ, ਜੋ ਕਿ ਬ੍ਰਾਹਮਣਾਂ ਦਾ ਤੀਰਥ ਹੈ। ਬਨਾਰਸ ਬ੍ਰਾਹਮਣੀ ਮੱਤ ਦੀ ਵਿੱਦਿਆ ਦਾ ਇਕ ਵੱਡਾ ਤੇ ਪ੍ਰਸਿੱਧ ਕੇਂਦਰ ਰਿਹਾ ਹੈ। ਵੇਦਾਂ-ਸ਼ਾਸਤਰਾਂ ਅਤੇ ਸਿਮ੍ਰਤੀਆਂ ਦੁਆਰਾ ਕੀਤੀ ਵਰਣ-ਵੰਡ ਅਨੁਸਾਰ ਬ੍ਰਾਹਮਣ ਦਾ ਰੁਤਬਾ ਹਮੇਸ਼ਾ ਸ੍ਰੇਸ਼ਟ ਰਿਹਾ ਹੈ।

ਭਗਤ ਜੀ ਅਖੌਤੀ ਨੀਵੀਂ ਜਾਤ ਵਿਚ ਪੈਦਾ ਹੋਏ। ਚਮਾਰ ਹੋਣ ਕਰਕੇ ਪਸ਼ੂ ਤੇ ਪਿੰਜਰ ਢੋਣ ਦਾ ਕੰਮ ਕਰਦੇ ਸਨ। ਰੰਬੀ ਨਾਲ ਖੱਲ ਉਤਾਰਦੇ ਤੇ ਚਮੜਾ ਤਿਆਰ ਕਰਕੇ ਜੁੱਤੀਆਂ ਗੰਢਦੇ ਸਨ। ਪਰ ਭਗਤ ਰਵਿਦਾਸ ਜੀ ਨੇ ਪ੍ਰਭੂ ਦੀ ਭਗਤੀ ਕਰਕੇ ਪ੍ਰਾਪਤ ਗਿਆਨ ਨਾਲ ਜਾਤ-ਪਾਤ ਅਤੇ ਸ਼ੋਸ਼ਿਤ ਲੋਕਾਂ ਦੇ ਹੱਕ ਵਿਚ ਪ੍ਰਚਾਰ ਕਰਕੇ ਅਗਿਆਨਤਾ ਨੂੰ ਦੂਰ ਕੀਤਾ। ਸਭ ਤੋਂ ਉੱਤਮ ਕੰਮ ਉਨ੍ਹਾਂ ਦਾ ਸੱਚੀ-ਸੁੱਚੀ ਕਿਰਤ ਤੇ ਜ਼ੋਰ ਦੇਣਾ ਸੀ। ਕੰਮ ਕਰਕੇ ਕੋਈ ਨੀਵਾਂ ਜਾਂ ਉੱਚਾ ਨਹੀਂ ਹੈ ਅਤੇ ਨਾ ਹੀ ਕੋਈ ਕੰਮ ਉੱਚਾ ਜਾਂ ਨੀਵਾਂ ਹੈ। ਸਭ ਮਨੁੱਖਾਂ ਵਿਚ ਇਕ ਪਰਮਾਤਮਾ ਦੀ ਅੰਸ਼ ਹੈ ਤੇ ਸਭ ਬਰਾਬਰ ਹਨ। ਪ੍ਰਭੂ ਦੇ ਨਾਮ ਸਿਮਰਨ ਵਿਚ ਜੀਵਿਆ ਹਰ ਪਲ ਸ਼ਾਂਤੀ, ਨਿਡਰਤਾ ਤੇ ਵਿਗਾਸ ਪੈਦਾ ਕਰਦਾ ਹੈ। ਅਖੌਤੀ ਸ਼ੂਦਰਾਂ ਜਾਂ ਸ਼ੋਸ਼ਿਤ ਲੋਕਾਂ ਨੂੰ ਹੀਣ-ਭਾਵਨਾ ਤਿਆਗ ਕੇ ਗੁਰਬਾਣੀ ਦਾ ਆਸਰਾ ਲੈਣਾ ਚਾਹੀਦਾ ਹੈ। ਅੱਜ ਦੇ ਸੱਭਯ ਸਮਾਜ ਵਿਚ ਵੀ ਜਾਤ-ਪਾਤ ਦਾ ਵਰਤਾਰਾ ਜਾਰੀ ਹੈ। ਪੜ੍ਹੇ-ਲਿਖੇ ਲੋਕ ਵੀ ਕੁਝ ਕੰਮਾਂ ਨੂੰ ਨੀਵੇਂ ਤੇ ਕੁਝ ਕੰਮਾਂ ਨੂੰ ਉੱਚੇ ਸਮਝ ਰਹੇ ਹਨ, ਜੋ ਕਿ ਸਿੱਖ ਧਰਮ ਦੀ ਭਾਵਨਾ ਦੇ ਬਿਲਕੁਲ ਉਲਟ ਹੈ।

ਇਸ ਸ਼ਬਦ ਵਿਚ ਭਗਤ ਰਵਿਦਾਸ ਜੀ ਅਖੌਤੀ ਉੱਚੀ ਜਾਤ ਵਾਲਿਆਂ ਦੇ ਮੂੰਹ ਤੇ ਕਰਾਰੀ ਚੋਟ ਮਾਰਦੇ ਹਨ। ਵਿਦਵਾਨ ਬ੍ਰਾਹਮਣਾਂ ਨੂੰ ਉੱਚੀ ਜਾਤ ਦਾ ਹੰਕਾਰ ਸੀ ਜੋ ਪ੍ਰਭੂ ਦੇ ਸਿਮਰਨ ਵਿਚ ਜੁੱਟੇ ਅਤੇ ਲੋਕਾਂ ਨੂੰ ਸੱਚੇ ਧਰਮ ਦਾ ਉਪਦੇਸ਼ ਦੇ ਰਹੇ ਭਗਤ ਜੀ ਨੂੰ ਮਖੌਲ ਕਰਦੇ ਸਨ। ਉਹ ਭਗਤ ਜੀ ਨੂੰ ਅਖੌਤੀ ਨੀਵੀਂ ਜਾਤ ਦਾ ਹੋਣ ਕਰਕੇ ਕਿਸੇ ਸਮਾਜਕ ਰੁਤਬੇ ਦੇ ਯੋਗ ਨਹੀਂ ਸਨ ਸਮਝਦੇ ਤੇ ਅਧਿਆਤਮਕਤਾ ਦੀ ਗੱਲ ਉਨ੍ਹਾਂ ਦੀ ਸੋਚ ਅਨੁਸਾਰ ਭਗਤ ਜੀ ਵਿਚ ਹੋ ਹੀ ਨਹੀਂ ਸੀ ਸਕਦੀ ਤਾਂ ਹੀ ਉਹ ਭਗਤ ਜੀ ਨੂੰ 'ਜੁੱਤੀਆਂ ਗੰਢਣ ਵਾਲਾ' ਕਹਿ ਕੇ ਪੁਕਾਰਦੇ ਸਨ।

ਇਸ ਸ਼ਬਦ ਵਿਚ ਭਗਤ ਰਵਿਦਾਸ ਜੀ ਉਨ੍ਹਾਂ ਲੋਕਾਂ ਦੇ ਮਖੌਲ ਦਾ ਉੱਤਰ ਦਿੰਦੇ ਹਨ ਕਿ ਮੈਂ ਤਾਂ ਹਾਂ ਹੀ ਚਮਾਰ ਜਾਤ ਦਾ, ਪਰ ਲੋਕ ਉੱਚੀਆਂ ਜਾਤੀਆਂ ਵਾਲੇ ਹੋ ਕੇ ਵੀ 'ਚਮਾਰ' ਬਣੇ ਹੋਏ ਹਨ। ਇਹ ਸਰੀਰ ਮਾਨੋ, ਇਕ ਜੁੱਤੀ ਹੈ। ਗਰੀਬ ਮਨੁੱਖ ਆਪਣੀ ਜੁੱਤੀ ਜ਼ਿਆਦਾ ਦੇਰ ਚੱਲਣ ਲਈ ਗੰਢਾਉਂਦਾ ਹੈ ਪਰ ਮਾਇਆ ਦੇ ਮੋਹ ਵਿਚ ਫਸੇ ਮਨੁੱਖ, ਚਾਹੇ ਉਹ ਉੱਚੀ ਜਾਤ ਦੇ ਹਨ, ਇਸ ਸਰੀਰ ਨੂੰ ਗਾਂਢੇ ਲਾਉਣ ਲਈ ਦਿਨ-ਰਾਤ ਇਸ ਦੀ ਪਾਲਣਾ ਕਰਦੇ ਹਨ ਤੇ ਪ੍ਰਭੂ ਨੂੰ ਵਿਸਾਰ ਕੇ ਖੁਆਰ ਹੁੰਦੇ ਹਨ। ਜਿਵੇਂ ਮੋਚੀ ਜੁੱਤੀ ਨੂੰ ਗੰਢਦਾ ਹੈ ਤਿਵੇਂ ਹੀ ਇਹ ਲੋਕ ਸਰੀਰ ਨੂੰ ਚੰਗੀਆਂ ਖੁਰਾਕਾਂ, ਪੁਸ਼ਾਕਾਂ, ਦਵਾਈਆਂ ਆਦਿ ਦੇ ਗਾਂਢੇ ਤੋਪੇ ਲਾਉਂਦੇ ਰਹਿੰਦੇ ਹਨ। ਭਗਤ ਜੀ ਭਾਵੇਂ ਜੁੱਤੀਆਂ ਬਣਾਉਣ ਤੇ ਗਾਂਢੇ-ਤੋਪੇ ਲਾਉਣ ਦਾ ਕੰਮ ਕਰਦੇ

ਸਨ, ਪਰ ਆਖਦੇ ਹਨ, 'ਮੈਂ ਸਰੀਰ ਨੂੰ ਗਾਂਢੇ ਤੋਪੇ ਨਹੀਂ ਲਗਾਉਂਦਾ, ਮੈਂ ਤਾਂ ਪ੍ਰਭੂ ਦਾ ਨਾਮ ਹੀ ਸਿਮਰਦਾ ਹਾਂ।'

**ਪਦ ਅਰਥ : ਚਮਰਟਾ**—ਗਰੀਬ ਚਮਿਆਰ। **ਗਾਂਠਿ ਨ ਜਨਈ**—ਗੰਢਣਾ ਨਹੀਂ ਜਾਣਦਾ। **ਗਠਾਵੈ**—ਗੰਢਾਉਂਦਾ ਹੈ। **ਪਨਹੀ**—ਜੁੱਤੀ। ੧। ਰਹਾਉ।

**ਤੋਪਉ**—ਤ੍ਰੋਪਾਂ ਲਾਵਾਂ। **ਠਾਉ**—ਥਾਂ, ਜੁੱਤੀ ਦੀ ਟੁੱਟੀ ਹੋਈ ਥਾਂ। **ਰੋਪਉ**—ਟਾਕੀ ਲਾਵਾਂ। ੧।

**ਗੰਠਿ ਗੰਠਿ**—ਗੰਢ ਗੰਢ ਕੇ। **ਖਰਾ**—ਬਹੁਤ। **ਬਿਗੂਚਾ**—ਖੁਆਰ ਹੋ ਰਿਹਾ ਹੈ। **ਹਉ**—ਮੈਂ। **ਬਿਨੁ ਗਾਂਠੇ**—ਗੰਢਣ ਦਾ ਕੰਮ ਛੱਡ ਕੇ। ੨। **ਮੋਹਿ**—ਮੈਨੂੰ। **ਸਿਉ**—ਵਾਸਤੇ। **ਕਾਮਾ**—ਵਾਸਤਾ। ੩।

**ਅਰਥ** : ਭਗਤ ਰਵਿਦਾਸ ਜੀ ਸ਼ਬਦ ਦੇ ਮੁੱਖ ਭਾਵ ਨੂੰ ਸਪੱਸ਼ਟ ਕਰਦੇ ਹੋਏ ਬਿਆਨ ਕਰਦੇ ਹਨ ਕਿ ਮੈਂ ਗਰੀਬ ਚਮਾਰ (ਸਰੀਰ-ਜੁੱਤੀ ਨੂੰ) ਗੰਢਣਾ ਨਹੀਂ ਜਾਣਦਾ, ਪਰ ਜਗਤ ਦੇ ਜੀਵ ਆਪੋ ਆਪਣੀ (ਸਰੀਰ-ਰੂਪੀ) ਜੁੱਤੀ ਗੰਢਾ ਰਹੇ ਹਨ; ਭਾਵ, ਲੋਕ ਦਿਨ-ਰਾਤ ਸਰੀਰ ਦੀ ਪਾਲਣਾ ਦੇ ਆਹਰ ਵਿਚ ਲੱਗੇ ਹੋਏ ਹਨ। ੧। ਰਹਾਉ।

ਸ਼ਬਦ ਦੇ ਪਹਿਲੇ ਬੰਦ ਵਿਚ ਭਗਤ ਜੀ ਬੜੇ ਸੁੰਦਰ ਅੰਦਾਜ਼ ਨਾਲ ਆਖਦੇ ਹਨ ਕਿ ਮੇਰੇ ਪਾਸ **ਆਰ** ਨਹੀਂ ਕਿ ਮੈਂ (ਜੁੱਤੀ) ਨੂੰ ਤ੍ਰੋਪੇ ਲਾਵਾਂ; ਭਾਵ, ਮੇਰੇ ਅੰਦਰ ਮੋਹ ਦੀ ਖਿੱਚ ਨਹੀਂ ਕਿ ਮੇਰੀ ਸੁਰਤ ਸਦਾ ਸਰੀਰ ਵਿਚ ਹੀ ਟਿਕੀ ਰਹੇ। ਮੇਰੇ ਪਾਸ ਰੰਬੀ ਨਹੀਂ ਕਿ (ਜੁੱਤੀ ਨੂੰ) ਟਾਕੀਆਂ ਲਾਵਾਂ; ਭਾਵ, ਮੇਰੇ ਅੰਦਰ ਲੋਭ ਨਹੀਂ ਕਿ ਚੰਗੇ ਖਾਣੇ ਲਿਆ ਕੇ ਸਰੀਰ ਨੂੰ ਪਾਲਦਾ ਰਹਾਂ। ੧।

ਸੰਸਾਰ ਗੰਢ-ਗੰਢ ਕੇ ਬਹੁਤ ਖੁਆਰ ਹੋ ਰਿਹਾ ਹੈ; ਭਾਵ, ਜਗਤ ਦੇ ਜੀਵ ਆਪੋ ਆਪਣੇ ਸਰੀਰ ਨੂੰ ਦਿਨ-ਰਾਤ ਪਾਲਣ-ਪੋਸਣ ਦੇ ਆਹਰੇ ਲੱਗ ਕੇ ਦੁਖੀ ਹੋ ਰਹੇ ਹਨ। ਮੈਂ ਗੰਢਣ ਦਾ ਕੰਮ ਛੱਡ ਕੇ ਭਾਵ, ਆਪਣੇ ਸਰੀਰ ਦੇ ਆਹਰੇ ਲੱਗੇ ਰਹਿਣ ਨੂੰ ਛੱਡ ਕੇ, ਪ੍ਰਭੂ-ਚਰਨਾਂ ਵਿਚ ਜਾ ਅੱਪੜਿਆ ਹਾਂ। ੨।

ਸ਼ਬਦ ਦੇ ਅਖ਼ੀਰ ਵਿਚ ਭਗਤ ਜੀ ਬਿਆਨ ਕਰਦੇ ਹਨ ਕਿ ਰਵਿਦਾਸ ਹੁਣ ਪਰਮਾਤਮਾ ਦਾ ਨਾਮ ਸਿਮਰਦਾ ਹੈ (ਤੇ ਸਰੀਰ ਨਾਲ ਮੋਹ ਛੱਡ ਬੈਠਾ ਹੈ, ਇਸੇ ਵਾਸਤੇ) ਮੈਨੂੰ ਰਵਿਦਾਸ ਨੂੰ ਜਮਾਂ ਨਾਲ ਕੋਈ ਵਾਸਤਾ ਨਹੀਂ ਰਹਿ ਗਿਆ। ੩। ੭।

**ਸਪੱਸ਼ਟ ਹੈ** : ਗੁਰਸਿੱਖ ਨੇ ਸਰੀਰਕ ਮੋਹ ਅਤੇ ਪਦਾਰਥਾਂ ਦੇ ਮੋਹ ਤੋਂ ਬਚ ਕੇ ਆਪਣਾ ਧਿਆਨ ਪ੍ਰਭੂ ਦੀ ਸਿਫ਼ਤ-ਸਾਲਾਹ ਵਿਚ ਜੋੜਨਾ ਹੈ। ੦

ਪਤੇ ਦੀ ਗੱਲ

## ਜ਼ਫ਼ਰਨਾਮਾ : ਮੀਰੀ ਤੇ ਪੀਰੀ ਦਾ ਪ੍ਰਮਾਣਿਕ ਦਸਤਾਵੇਜ਼

ਖ਼ਾਲਸਾ ਰਚਨਾ ਪਿਛੋਂ 'ਜ਼ਫ਼ਰਨਾਮਾ' ਪਹਿਲਾ ਰੂਹਾਨੀ ਨਿਸ਼ਾਨ ਹੈ। ਯਕੀਨਨ ਇਹ ਗੁਰੂ, ਖਾਲਸਾ ਅਤੇ ਗੁਰੂ ਗ੍ਰੰਥ ਸਾਹਿਬ ਦੇ ਸਵੈ-ਨਿਰਭਰ ਇਤਿਹਾਸ ਦੀ ਪ੍ਰਮਾਣਿਕ ਪੁਸ਼ਟੀ ਹੈ। 'ਜ਼ਫ਼ਰਨਾਮਾ' ਅਕਾਲ ਤਖਤ ਦੇ ਸੱਚ ਦਾ ਲਿਖਤੀ ਰੂਪ ਵੀ ਹੈ। ਇਹ ਪਾਕ ਇਤਿਹਾਸਕ ਦਸਤਾਵੇਜ਼ ਦੱਸਦੀ ਹੈ ਕਿ ਜੀਵਨ ਦੇ ਕਿਸੇ ਵੀ ਫੈਸਲਾਕੁੰਨ ਮੋੜ ਉੱਤੇ ਦਸ ਗੁਰੂ ਸਾਹਿਬਾਨ ਨੇ ਮੁਗ਼ਲ ਸ਼ਹਿਨਸ਼ਾਹਾਂ ਦੀ ਸੰਸਾਰੀ ਸ਼ਕਤੀ ਅੱਗੇ ਸਿਰ ਨਹੀਂ ਨਿਵਾਇਆ ਅਤੇ ਇਸ ਨੂੰ ਕਿਸੇ ਪੱਖੋਂ ਵੀ ਪ੍ਰਵਾਨ ਨਹੀਂ ਕੀਤਾ ਪਰ ਉਨ੍ਹਾਂ ਨੇ ਬਾਦਸ਼ਾਹਾਂ ਦੇ ਅੰਦਰਲੇ ਸੱਚ ਦਾ ਅਸਲ ਰੂਪ ਪਛਾਣਦੇ ਅਲਪ ਅਰਦਾਸ-ਛਿਣਾਂ, ਦੀਨ ਦੀ ਸ਼ੁੱਧ ਅਕੀਦਤ ਅਤੇ ਉਨ੍ਹਾਂ ਅੰਦਰ ਕਦੇ-ਕਦੇ ਪੁੰਗਰਦੀ ਸਹਿਜ ਮਾਨਵਤਾ ਨੂੰ ਅਣਡਿੱਠ ਵੀ ਨਹੀਂ ਕੀਤਾ। ਬਾਬਰ ਤੋਂ ਔਰੰਗਜ਼ੇਬ ਤੱਕ ਦੇ ਸ਼ਹਿਨਸ਼ਾਹਾਂ ਨੂੰ ਨੌਂ ਗੁਰੂ ਸਾਹਿਬਾਨ ਨੇ ਆਪਣੇ ਅਮਲ ਰਾਹੀਂ ਰੂਹਾਨੀਅਤ ਦੇ ਸਿਧਾਂਤਕ ਪੱਧਰ ਉੱਤੇ ਨਿਰੰਤਰ ਅਣਲਿਖਤੀ ਜ਼ਫ਼ਰਨਾਮੇ ਭੇਜੇ। ਦਸਮ ਪਾਤਸ਼ਾਹ ਨੇ ਤਾਂ ਮੀਰੀ-ਪੀਰੀ ਦੀ ਰਮਜ਼ ਨੂੰ 'ਜ਼ਫ਼ਰਨਾਮਾ' ਰਾਹੀਂ ਆਖ਼ਰੀ ਲਿਖਤੀ ਰੂਪ ਹੀ ਦਿੱਤਾ ਸੀ। ਦਸਮ ਪਾਤਸ਼ਾਹ ਦੀ ਪੀਰੀ ਨੇ ਹਿੰਸਕ ਮੀਰੀ ਦੇ ਮਾਲਕ ਔਰੰਗਜ਼ੇਬ ਵਿਚ ਪੀਰੀ ਦੇ ਲਘੂ ਅੰਸ਼ਾਂ ਨੂੰ ਵੀ ਸੁਹਿਰਦ ਮਾਣਤਾ ਦਿੱਤੀ।

'ਜ਼ਫ਼ਰਨਾਮਾ' ਇਕ ਤਰ੍ਹਾਂ ਆਖ਼ਰੀ ਸਰੀਰਕ ਜਾਮੇ ਵਿਚ ਗੁਰੂ ਸਾਹਿਬ ਵਲੋਂ ਜ਼ਿੰਦਗੀ ਨੂੰ ਦਿੱਤਾ ਗਿਆ ਖਾਲਸਾ ਮਾਰਗ ਦਾ ਆਖ਼ਰੀ ਪੈਗਾਮ ਸੀ, ਭਾਵੇਂ ਇਸ ਦਾ ਮੁੱਖ ਪਾਤਰ ਜਾਂ ਮਾਧਿਅਮ ਔਰੰਗਜ਼ੇਬ ਨੂੰ ਬਣਾਇਆ ਗਿਆ। ਉਹਨਾਂ ਦੇ ਧਰਮ ਦੇ ਦੈਵੀ ਗੁਣਾਂ ਦੀ ਅਮਲ ਵਿਧੀ ਇਤਿਹਾਸ ਦੇ ਸਹੀ ਪੜਾਅ ਉੱਤੇ ਜ਼ਫ਼ਰਨਾਮਾ ਰਾਹੀਂ ਪ੍ਰਗਟ ਹੁੰਦੀ ਹੈ। ਕਾਲ ਦੇ ਇਲਾਹੀ ਰੰਗ-ਮੰਚ ਉੱਤੇ ਗੁਰੂ ਦੇ ਸਰੀਰਕ ਜਾਮੇ ਦਾ ਇਹ ਆਖ਼ਰੀ ਦ੍ਰਿਸ਼ ਸੀ। 'ਜ਼ਫ਼ਰਨਾਮਾ' ਦਾ ਗੁਰੂ ਸ਼ਹਾਦਤਾਂ ਦੇ ਮੁਕੰਮਲ ਹੋਣ ਤੋਂ ਥੋੜ੍ਹਾ ਸਮਾਂ ਪਹਿਲਾਂ ਪ੍ਰਗਟ ਹੋਣਾ ਦੱਸਦਾ ਹੈ ਕਿ ਸਭ ਰੂਹਾਨੀ ਨਿਸ਼ਾਨਾਂ ਦੀ ਵਾਟ ਪੂਰੀ ਹੋਣ ਪਿਛੋਂ ਸਾਡੀ ਧਰਤੀ ਤੋਂ ਗੁਰੂ ਦੇ ਸਰੀਰਕ ਜਾਮਿਆਂ ਦੀ ਸਦੀਵੀ ਵਿਦਾਇਗੀ ਦਾ ਸਮਾਂ ਆ ਗਿਆ ਸੀ। ਦਸਮੇਸ਼ ਵਲੋਂ 'ਜ਼ਫ਼ਰਨਾਮਾ' ਸਿੱਖ ਧਰਮ ਦੀ ਹਰ ਪੱਖੋਂ ਸੰਪੂਰਨ ਸਿਰਜਣਾ ਉੱਤੇ ਪੇਸ਼ ਕੀਤੀ ਗਈ ਮੁੰਦਾਵਣੀ ਹੈ।

*(ਪ੍ਰੋ: ਹਰਿੰਦਰ ਸਿੰਘ ਮਹਿਬੂਬ/ਮੁਖਬੰਦ—ਮੌਲਿਕ ਸਿੱਖ ਇਤਿਹਾਸ, ਰਚੈਤਾ ਡਾ: ਕੁਲਦੀਪ ਸਿੰਘ/ਪੰਨਾ ੧੫-੧੬)*

# ਸਵਾਲ ? ਜਵਾਬ

**ਸਵਾਲ : ਗੁਰਬਾਣੀ ਵਿਚ ਵਰਤੇ ਗਏ ਸ਼ਬਦ 'ਧਰਮ ਰਾਇ' ਤੋਂ ਕੀ ਭਾਵ ਹੈ ?**

*(ਜਸਪਾਲ ਸਿੰਘ, ਬੀਸਲਪੁਰ, ਯੂ. ਪੀ.)*

**ਜਵਾਬ** : ਗੁਰੂ ਸਾਹਿਬਾਨ ਜੀ ਦਾ ਬਹੁਤਾ ਵਾਹ ਪੁਰਾਤਨ ਪੰਥੀ ਲੋਕਾਂ ਨਾਲ ਪਿਆ ਸੀ। ਉਨ੍ਹਾਂ ਨੇ ਗੁਰਮਤਿ-ਸਿਧਾਂਤਾਂ ਨੂੰ ਸਮਝਾਉਣ ਲਈ ਅਨ-ਧਰਮਾਂ ਦੀ ਸ਼ਬਦਾਵਲੀ ਨੂੰ ਵਰਤਿਆ ਹੈ। ਲੋਕਾਂ ਨੂੰ ਇਹ ਸਮਝਾਉਣ ਲਈ ਕਿ ਕੀਤੇ ਕੰਮਾਂ ਦਾ ਫਲ ਜ਼ਰੂਰ ਮਿਲਦਾ ਹੈ, ਅਨ-ਧਰਮਾਂ ਦੇ ਕਲਪਿਤ ਵਿਚਾਰਾਂ/ਵਿਅਕਤੀਆਂ—ਧਰਮ ਰਾਜ, ਧਰਮ ਰਾਇ, ਯਮਰਾਜ, ਜਮਦੂਤ, ਅਜ਼ਰਾਇਲ—ਆਦਿ ਦਾ ਗੁਰਬਾਣੀ ਵਿਚ ਉਲੇਖ ਕੀਤਾ ਗਿਆ ਹੈ। ਇੰਝ ਅਨ-ਧਰਮੀ ਵਿਚਾਰਾਂ ਦੀ ਸਚਾਈ ਜਾਂ ਕਲਪਿਤ ਵਿਅਕਤੀਆਂ ਦੀ ਹੋਂਦ ਨੂੰ ਪ੍ਰਮਾਣਿਤ ਕਰਨ ਲਈ ਨਹੀਂ ਕੀਤਾ ਗਿਆ, ਸਗੋਂ ਚੰਗੇ ਕਰਮ ਕਰਨ ਦੀ ਪ੍ਰੇਰਨਾ ਦੇਣ ਲਈ ਕੀਤਾ ਗਿਆ ਹੈ।

ਬ੍ਰਾਹਮਣੀ ਗ੍ਰੰਥਾਂ ਅਨੁਸਾਰ ਧਰਮ ਰਾਜ ਜਾਂ ਯਮਰਾਜ ਜੀਵਾਂ ਦੇ ਚੰਗੇ-ਮੰਦੇ ਕਰਮਾਂ ਦਾ ਲੇਖਾ ਆਪਣੀ ਵਹੀ (ਰਜਿਸਟਰ) ਵਿਚ ਲਿਖਦਾ ਹੈ, ਜਿਸ ਅਨੁਸਾਰ ਉਨ੍ਹਾਂ ਜੀਵਾਂ ਨੂੰ ਕਲਪਿਤ 'ਸਵਰਗ' ਜਾਂ 'ਨਰਕ' ਵਿਚ ਭੇਜਿਆ ਜਾਂਦਾ ਹੈ। ਪਰ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਚਾਰਧਾਰਾ ਅਨੁਸਾਰ ਪ੍ਰਭੂ ਆਪ ਹੀ ਜੀਵਾਂ ਨੂੰ ਪੈਦਾ ਕਰਦਾ, ਆਪ ਹੀ ਪਾਲਣਾ ਕਰਦਾ ਤੇ ਆਪ ਹੀ ਮਾਰਦਾ ਹੈ। ਉਹ ਆਪ ਹੀ ਉਨ੍ਹਾਂ ਦੇ ਕਰਮਾਂ ਦਾ ਫੈਸਲਾ ਕਰਦਾ ਹੈ। ਜਗਤ ਦੀ ਸਾਰੀ ਖੇਡ, ਇਕੋ ਵਾਰ ਸਥਾਪਿਤ ਕੀਤੇ ਗਏ ਨਿਯਮਾਂ (ਜਿਨ੍ਹਾਂ ਦੇ ਸਮੂਹ ਨੂੰ 'ਹੁਕਮ' ਕਿਹਾ ਗਿਆ ਹੈ) ਅਨੁਸਾਰ ਚਲਦੀ ਹੈ, ਵੱਖ ਵੱਖ ਕੰਮਾਂ ਲਈ ਵੱਖ-ਵੱਖ ਵਿਅਕਤੀਆਂ ਦੀਆਂ ਡਿਊਟੀਆਂ ਨਹੀਂ ਲਾਈਆਂ ਗਈਆਂ। ਗੁਰਬਾਣੀ ਦੇ ਫੁਰਮਾਨ ਹਨ :

**(ੳ) ਦੀਬਾਨੁ ਏਕੋ, ਕਲਮ ਏਕਾ**
**ਹਮਾ ਤੁਮ੍ਹਾ ਮੇਲੁ ॥**
**ਦਰਿ ਦਏ ਲੇਖਾ, ਪੀੜਿ ਛੁਟੈ**
**ਨਾਨਕਾ ਜਿਉ ਤੇਲੁ ॥**

*(ਮ: ੧, ਆਸਾ ਕੀ ਵਾਰ, ੪੭੩)*

[**ਅਰਥ** : ਇਕੋ (ਪ੍ਰਭੂ ਦੀ) ਅਦਾਲਤ ਹੈ, ਜੀਵਾਂ ਦੇ ਕਰਮਾਂ ਦਾ ਫੈਸਲਾ ਲਿਖਣ ਵਾਲੀ ਕਲਮ ਵੀ ਇਕੋ ਹੀ ਹੈ, ਭਾਵ ਪ੍ਰਭੂ ਆਪ ਹੀ ਜੀਵਾਂ ਦਾ ਫੈਸਲਾ ਕਰਨ ਵਾਲਾ ਹੈ। ਸਾਰੇ ਚੰਗੇ-ਮੰਦੇ ਜੀਵਾਂ ਦਾ ਮੇਲ ਉਸ ਦੇ ਦਰ ਤੇ ਹੁੰਦਾ ਹੈ ਅਤੇ ਪ੍ਰਭੂ ਸਭ ਤੋਂ (ਕੀਤੇ ਕਰਮਾਂ ਦਾ) ਲੇਖਾ ਮੰਗਦਾ ਹੈ। ਉਹ ਮੰਦ-ਕਰਮੀਆਂ ਨੂੰ ਇਉਂ ਪੀੜ ਸੁੱਟਦਾ ਹੈ, ਜਿਵੇਂ ਤੇਲ ਕੱਢਣ ਲਈ ਤਿਲ ਪੀੜੇ ਜਾਂਦੇ ਹਨ। (ਭਾਵ ਉਨ੍ਹਾਂ ਦੇ ਮੰਦੇ ਸੰਸਕਾਰ ਅੰਦਰੋਂ ਕੱਢਣ ਲਈ, ਉਨ੍ਹਾਂ ਨੂੰ ਦੁੱਖਾਂ ਰੂਪ ਕੋਹਲੂ ਵਿਚ ਪਾ ਕੇ ਪੀੜਦਾ ਹੈ)।]

**(ਅ) ਅਮੁਲੁ ਧਰਮੁ, ਅਮੁਲੁ ਦੀਬਾਣੁ ॥**
**ਅਮੁਲੁ ਤੁਲੁ, ਅਮੁਲੁ ਪਰਵਾਣੁ ॥**

*(ਜਪੁ ਜੀ, ਪਉੜੀ ੨੬)*

[**ਅਰਥ** : ਅਕਾਲ ਪੁਰਖ ਦਾ ਕਾਨੂੰਨ (ਧਰਮ) ਅਤੇ ਰਾਜ-ਦਰਬਾਰ (ਦੀਬਾਣੁ) ਅਮੋਲਕ ਹਨ। ਉਹ ਤੱਕੜ (ਤੁਲੁ) ਅਤੇ ਵੱਟਾ (ਪਰਵਾਣੁ) ਵੀ ਅਮੋਲ ਹੈ, ਜਿਸ ਨਾਲ ਉਹ ਜੀਵਾਂ ਦੇ ਚੰਗੇ ਮੰਦੇ ਕਰਮਾਂ ਨੂੰ ਤੋਲਦਾ ਹੈ।]

**(ੲ) ਏਕਾ ਮਾਈ ਜੁਗਤਿ ਵਿਆਈ**
**ਤਿਨਿ ਚੇਲੇ ਪਰਵਾਣੁ ॥**
**ਇਕੁ ਸੰਸਾਰੀ, ਇਕੁ ਭੰਡਾਰੀ**
**ਇਕੁ ਲਾਏ ਦੀਬਾਣੁ ॥**
**ਜਿਵ ਤਿਸੁ ਭਾਵੈ, ਤਿਵੈ ਚਲਾਵੈ**
**ਜਿਵ ਹੋਵੈ ਫੁਰਮਾਣੁ ॥**
**ਓਹੁ ਵੇਖੈ, ਓਨਾ ਨਦਰਿ ਨ ਆਵੈ**
**ਬਹੁਤਾ ਏਹੁ ਵਿਡਾਣੁ ॥**

*(ਜਪੁ ਜੀ, ਪਉੜੀ ੩੦)*

[**ਅਰਥ** : (ਹਿੰਦੂਆਂ ਵਿਚ ਇਹ ਖ਼ਿਆਲ ਪ੍ਰਚਲਿਤ ਹੈ ਕਿ) ਇਕੱਲੀ ਮਾਇਆ ਕਿਸੇ ਜੁਗਤੀ ਨਾਲ ਪ੍ਰਸੂਤ ਹੋਈ ਤੇ ਪ੍ਰਤੱਖ ਤੌਰ ਤੇ ਉਸਦੇ ਤਿੰਨ ਪੁੱਤਰ ਜੰਮ ਪਏ। ਉਨ੍ਹਾਂ ਵਿਚੋਂ ਇਕ (ਬ੍ਰਹਮਾ) ਘਰ-ਬਾਰੀ ਬਣ ਗਿਆ, ਭਾਵ, ਜੀਵ-ਜੰਤਾਂ ਨੂੰ ਪੈਦਾ ਕਰਨ ਲੱਗ ਪਿਆ, ਇਕ (ਵਿਸ਼ਨੂੰ) ਭੰਡਾਰੇ ਦਾ ਮਾਲਕ ਬਣ ਗਿਆ; ਭਾਵ, ਜੀਵਾਂ ਨੂੰ ਰਿਜ਼ਕ ਅਪੜਾਉਣ ਲੱਗਾ ਅਤੇ ਇਕ (ਸ਼ਿਵ) ਕਚਹਿਰੀ ਲਾਉਂਦਾ ਹੈ, ਭਾਵ, ਜੀਵਾਂ ਨੂੰ ਮਾਰਦਾ ਹੈ ਪਰ (ਅਸਲ ਗੱਲ ਇਹ ਹੈ ਕਿ) ਜਿਵੇਂ ਵਾਹਿਗੁਰੂ ਨੂੰ ਠੀਕ ਲਗਦਾ ਹੈ ਅਤੇ ਜਿਵੇਂ ਉਸ ਦਾ ਹੁਕਮ ਹੁੰਦਾ ਹੈ, ਤਿਵੇਂ ਉਹ ਆਪ ਹੀ ਸੰਸਾਰ ਦੀ ਕਾਰ ਚਲਾ ਰਿਹਾ ਹੈ (ਭਾਵ, ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਦੇ ਵੱਸ ਕੁਝ ਨਹੀਂ)। ਇਹ ਬੜਾ ਅਸਚਰਜ ਕੌਤਕ ਹੈ ਕਿ ਅਕਾਲ-ਪੁਰਖ ਤਾਂ ਸਭ ਜੀਵਾਂ ਨੂੰ ਵੇਖ ਰਿਹਾ ਹੈ, ਪਰ ਜੀਵਾਂ ਨੂੰ ਉਹ ਵਿਖਾਈ ਨਹੀਂ ਦਿੰਦਾ।]

ਯਮਰਾਜ ਜਾਂ ਧਰਮਰਾਜ ਆਦਿਕ ਦਾ ਡਰ ਉਨ੍ਹਾਂ ਨੂੰ ਹੀ ਲਗਦਾ ਹੈ, ਜੋ ਉਹਨਾਂ ਵਿਚ ਵਿਸ਼ਵਾਸ ਰੱਖਦੇ ਹਨ। ਪ੍ਰਭੂ ਦੇ ਸੇਵਕਾਂ ਦਾ ਤਾਂ ਧਰਮਰਾਜ ਖੁਦ ਸੇਵਕ ਬਣ ਜਾਂਦਾ ਹੈ। (ਭਾਵ—ਪ੍ਰਭੂ ਭਗਤ ਕਿਸੇ ਅਖੌਤੀ ਧਰਮਰਾਜ ਦੀ ਪ੍ਰਵਾਹ ਨਹੀਂ ਕਰਦੇ) :

**ਧਰਮ ਰਾਇ ਨੋ ਹੁਕਮੁ ਹੈ**
**ਬਹਿ ਸਚਾ ਧਰਮੁ ਬੀਚਾਰਿ ॥**
**ਦੂਜੈ ਭਾਇ, ਦੁਸਟੁ ਆਤਮਾ**
**ਓਹੁ ਤੇਰੀ ਸਰਕਾਰ ॥**
**ਅਧਿਆਤਮੀ, ਹਰਿ ਗੁਣ ਤਾਸੁ**
**ਮਨਿ ਜਪਹਿ ਏਕੁ ਮੁਰਾਰਿ ॥**
**ਤਿਨ ਕੀ ਸੇਵਾ ਧਰਮ ਰਾਇ ਕਰੈ**
**ਧੰਨੁ ਸਵਾਰਣਹਾਰੁ ॥ ੬੩ ॥**

*(ਸਿਰੀਰਾਗੁ, ਮ: ੩, ੩੮)*

[**ਅਰਥ** : ਧਰਮਰਾਜ ਨੂੰ ਵੀ ਪਰਮਾਤਮਾ ਦਾ ਹੁਕਮ ਹੈ ਕਿ ਤੂੰ ਬੈਠ ਕੇ

ਇਹ ਅਟੱਲ ਧਰਮ (ਇਨਸਾਫ਼) ਚੇਤੇ ਰੱਖ ਕਿ ਉਹ ਵਿਕਾਰੀ ਮਨੁੱਖ ਤੇਰੀ ਰਈਅਤ ਹੈ, ਜਿਹੜਾ ਮਾਇਆ ਦੇ ਪਿਆਰ ਵਿਚ ਫਸਿਆ ਰਹਿੰਦਾ ਹੈ। ਅਧਿਆਤਮਕ ਜੀਵਨ ਵਾਲੇ ਬੰਦਿਆਂ ਦੇ ਮਨ ਵਿਚ ਗੁਣਾਂ ਦਾ ਖ਼ਜ਼ਾਨਾ ਪਰਮਾਤਮਾ ਆਪ ਵੱਸਦਾ ਹੈ, ਉਹ ਪਰਮਾਤਮਾ ਨੂੰ ਹੀ ਸਿਮਰਦੇ ਰਹਿੰਦੇ ਹਨ। ਧਰਮਰਾਜ ਵੀ ਉਨ੍ਹਾਂ ਬੰਦਿਆਂ ਦੀ ਸੇਵਾ ਕਰਦਾ ਹੈ। ਧੰਨ ਹੈ ਉਹ ਪਰਮਾਤਮਾ ਜੋ ਆਪਣੇ ਭਗਤਾਂ ਦਾ ਜੀਵਨ ਇੰਨਾ ਸੁਹਣਾ ਬਣਾ ਦਿੰਦਾ ਹੈ।]

**ਸਵਾਲ : ਕੀ ਕਥਾ ਕਰਦਿਆਂ ਮਿਰਜ਼ਾ ਗਾਲਿਬ ਦੇ ਸ਼ੇਅਰ ਜਾਂ ਤੁਲਸੀ ਦਾਸ ਦੇ ਦੋਹਰੇ ਆਦਿ ਦੇ ਪ੍ਰਮਾਣ ਦਿੱਤੇ ਜਾ ਸਕਦੇ ਹਨ ਜਦਕਿ ਉਨ੍ਹਾਂ ਦਾ ਜੀਵਨ-ਢੰਗ ਗੁਰਮਤਿ ਵਿਰੋਧੀ ਹੋਵੇ ?**

*(ਇਕ ਪਾਠਕ)*

**ਜਵਾਬ** : ਗੁਰਦੁਆਰੇ ਅੰਦਰ ਕਥਾ ਵਖਿਆਨ ਦਾ ਪ੍ਰੋਗਰਾਮ ਲਾਜ਼ਮੀ ਨਿਸ਼ਚਿਤ ਹੁੰਦਾ ਹੈ। ਸੰਗਤ ਵਿਚ ਗੁਰਬਾਣੀ ਦੀ ਕਥਾ ਦਾ ਮਨੋਰਥ, ਗੁਰਮਤਿ ਦੇ ਸਿਧਾਂਤਾਂ ਤੇ ਚਾਨਣਾ ਪਾਉਣਾ ਅਤੇ ਗੁਰਮਤਿ ਅਨੁਸਾਰੀ ਜੀਵਨ ਦਾ ਢੰਗ ਅਪਣਾਉਣ ਦੀ ਪ੍ਰੇਰਨਾ ਦੇਣਾ ਹੋਣਾ ਚਾਹੀਦਾ ਹੈ।

ਗੁਰਬਾਣੀ ਪ੍ਰਭੂ ਤੋਂ ਆਈ ਹੈ, ਉਨ੍ਹਾਂ ਰੂਹਾਂ ਦੇ ਰਾਹੀਂ ਜੋ ਪ੍ਰਭੂ ਦੇ ਪ੍ਰੇਮ ਰੰਗ ਵਿਚ ਰੰਗੀਆਂ ਹੋਈਆਂ ਅਤੇ ਉੱਚੇ ਸੁੱਚੇ ਜੀਵਨ ਵਾਲੀਆਂ ਸਨ। ਗੁਰਬਾਣੀ ਦੀ ਵਿਆਖਿਆ ਲਈ ਪ੍ਰਮਾਣ ਵੀ ਉਹੋ ਜਿਹੀਆਂ ਰੂਹਾਂ ਦੀਆਂ ਰਚਨਾਵਾਂ ਵਿਚੋਂ ਹੋਣੇ ਚਾਹੀਦੇ ਹਨ। ਇਸ ਲਈ ਮਿਰਜ਼ਾ ਗਾਲਿਬ, ਤੁਲਸੀ, ਸ਼ੇਖ ਸਾਅਦੀ ਆਦਿ ਦੀਆਂ ਰਚਨਾਵਾਂ ਵਿਚੋਂ ਪ੍ਰਮਾਣ ਨਹੀਂ ਦੇਣੇ ਚਾਹੀਦੇ। ਚੰਗੀ ਗੱਲ ਤਾਂ ਇਹ ਹੀ ਹੈ ਕਿ ਗੁਰਬਾਣੀ ਦੀ ਵਿਆਖਿਆ ਗੁਰਬਾਣੀ ਦੇ ਰਾਹੀਂ ਹੀ ਕੀਤੀ ਜਾਵੇ। ਇਸ ਤੋਂ ਸਿਵਾ ਭਾਈ ਗੁਰਦਾਸ ਜੀ ਤੇ ਭਾਈ ਨੰਦ ਲਾਲ ਸਿੰਘ ਜੀ ਦੀ ਬਾਣੀ ਵਿਚੋਂ ਹੀ ਪ੍ਰਮਾਣ ਦੇਣੇ ਚਾਹੀਦੇ ਹਨ। ਗੁਰਮਤਿ ਵਖਿਆਨਾਂ (ਲੈਕਚਰਾਂ) ਵਿਚ ਅਧਿਆਤਮਕ ਜੀਵਨ ਵਾਲੇ ਜਾਂ ਧਰਮ-ਵਿਦਿਆ (ਫਿਲਾਸਫ਼ੀ) ਵਿਚ ਮਾਹਿਰ ਵਿਦਵਾਨਾਂ/ਕਵੀਆਂ ਆਦਿ ਦੇ ਪ੍ਰਮਾਣ ਦਿੱਤੇ ਜਾ ਸਕਦੇ ਹਨ।

**ਸਵਾਲ : ਗੁਰੂ ਗ੍ਰੰਥ ਸਾਹਿਬ ਜੀ ਵਿਚ ਕਿਤਨੇ ਭੱਟਾਂ ਦੀ ਬਾਣੀ ਦਰਜ ਹੈ ?**

*(ਜੁਗਰਾਜ ਸਿੰਘ, ਬਾਘਾ ਪੁਰਾਣਾ)*

**ਜਵਾਬ** : ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹੇਠ ਲਿਖੇ 11 ਭੱਟਾਂ ਦੀ ਬਾਣੀ ਦਰਜ ਹੈ :

1. ਕਲ੍ਹ ਜਿਸਦੇ ਦੂਜੇ ਨਾਮ 'ਕਲਸਹਾਰ' ਅਤੇ 'ਟਲ੍ਹ' ਹਨ।
2. ਜਾਲਪ ਜਿਸਦਾ ਦੂਜਾ ਨਾਮ 'ਜਲ੍ਹ' ਹੈ।
3. ਕੀਰਤ
4. ਭਿੱਖਾ
5. ਸਲ੍ਹ
6. ਭਲ੍ਹ
7. ਨਲ੍ਹ
8. ਗਯੰਦ
9. ਮਥੁਰਾ
10. ਬਲ੍ਹ
11. ਹਰਿਬੰਸ

**ਸਵਾਲ : ਦਸਮ ਪਾਤਸ਼ਾਹ ਦੀ ਬਾਣੀ ਵਿਚ ਆਏ ਸ਼ਬਦ ਅੜਿੱਲ ਤੇ ਅਫਜੂੰ ਤੋਂ ਕੀ ਭਾਵ ਹੈ ?**

*(ਜੁਗਰਾਜ ਸਿੰਘ, ਬਾਘਾ ਪੁਰਾਣਾ, ਮੋਗਾ)*

**ਜਵਾਬ** : (i) ਅੜਿੱਲ—ਇਕ ਛੰਦ ਦਾ ਨਾਮ ਹੈ ਜਿਸ ਦੀਆਂ ਵੱਖਰੀਆਂ-ਵੱਖਰੀਆਂ ਮਾਤਰਾਵਾਂ ਹੁੰਦੀਆਂ ਹਨ। ਇਸ ਨੂੰ ਮਾਤ੍ਰਿਕ ਛੰਦ ਵੀ ਆਖਦੇ ਹਨ।

(ii) ਅਫਜੂੰ—ਇਹ ਸ਼ਬਦ ਦਸਮ ਗ੍ਰੰਥ ਵਿਚ ਚਲਦਾ ਪ੍ਰਸੰਗ ਰੁਕ ਕੇ ਦੱਸਣ ਲਈ ਵਰਤਿਆ ਗਿਆ ਹੈ; ਭਾਵ, ਚਲਦੇ ਪ੍ਰਸੰਗ ਨੂੰ ਰੋਕ ਕੇ ਹੋਰ ਸਪੱਸ਼ਟ ਕਰਨ ਲਈ।

**ਸਵਾਲ : ਅੱਗੇ ਲਿਖੀਆਂ ਗੁਰਬਾਣੀ ਤੁਕਾਂ ਦੇ ਅਰਥ ਸਮਝਾਉ।**

**ਹਮਾਰੀ ਪਿਆਰੀ, ਅੰਮ੍ਰਿਤ ਧਾਰੀ॥**
**ਗੁਰਿ ਨਿਮਖ ਨ ਮਨ ਤੇ ਟਾਰੀ ਰੇ॥**

*(808)*

*(ਰੁਪਿੰਦਰ ਕੌਰ, ਹਰਿਆਣਾ)*

**ਜਵਾਬ** : ਇਹ ਤੁਕਾਂ ਆਸਾ ਰਾਗ ਵਿਚ ਪੰਚਮ ਗੁਰਦੇਵ ਗੁਰੂ ਅਰਜਨ ਦੇਵ ਜੀ ਵਲੋਂ ਉਚਾਰਨ ਕੀਤੇ ਗਏ ਸ਼ਬਦ ਵਿਚੋਂ ਲਈਆਂ ਗਈਆਂ ਹਨ। 'ਰਹਾਉ' ਵਾਲੇ ਇਸ ਬੰਦ ਦੇ ਅਰਥ ਹਨ :

ਹੇ ਭਾਈ! ਗੁਰੂ ਨੇ (ਕਿਰਪਾ ਕਰਕੇ ਪ੍ਰਭੂ ਦੀ ਸਿਫ਼ਤਿ-ਸਾਲਾਹ ਵਾਲੀ ਆਪਣੀ ਬਾਣੀ) ਅੱਖ ਝਮਕਣ ਜਿਤਨੇ ਸਮੇਂ ਲਈ ਵੀ ਮੇਰੇ ਮਨ ਤੋਂ ਭੁੱਲਣ ਨਹੀਂ ਦਿੱਤੀ, ਇਹ ਬਾਣੀ ਮੈਨੂੰ ਮਿੱਠੀ ਲਗਦੀ ਹੈ, ਇਹ ਬਾਣੀ ਆਤਮਿਕ ਜੀਵਨ ਦੇਣ ਵਾਲੇ ਨਾਮ-ਜਲ ਦੀ ਧਾਰ (ਅੰਮ੍ਰਿਤਧਾਰੀ) ਮੇਰੇ ਅੰਦਰ ਜਾਰੀ ਰੱਖਦੀ ਹੈ। ੧।

**ਸਵਾਲ : ਅਖੌਤੀ ਕਲਾਕਾਰ ਗਲ ਵਿਚ ਖੰਡਾ ਪਾ ਕੇ ਗਾਉਂਦੇ ਸਮੇਂ ਨੱਚਦੇ-ਟੱਪਦੇ ਹਨ। ਉਹ ਸਿਰੋਂ ਮੋਨੇ ਹੁੰਦੇ ਹਨ। ਕੀ ਖੰਡਾ ਗਲ ਵਿਚ ਪਾਉਣਾ ਠੀਕ ਹੈ ?**

*(ਰੁਪਿੰਦਰ ਕੌਰ, ਹਰਿਆਣਾ)*

**ਜਵਾਬ** : ਸਿੱਖੀ, ਗੁਰਮਤਿ ਸਿਧਾਂਤਾਂ ਤੇ ਚਲਦੇ ਹੋਏ ਇਕ ਸੁਚੱਜੀ ਜੀਵਨ ਸ਼ੈਲੀ ਅਰਥਾਤ ਸੱਚਾ-ਸੁੱਚਾ ਜੀਵਨ ਢੰਗ ਹੈ। ਕੇਸਾਂ ਦੀ ਬੇਅਦਬੀ ਵਾਲਾ ਸਿੱਖ ਹੀ ਨਹੀਂ ਰਹਿੰਦਾ ਭਾਵੇਂ ਉਹ ਗਲ ਵਿਚ ਖੰਡਾ ਪਾ ਕੇ ਸਿੱਖ ਹੋਣ ਦਾ ਢੌਂਗ ਰਚਦਾ ਹੋਵੇ। ਸਿੱਖ ਕੇਵਲ ਖੰਡਾ ਪਾ ਕੇ ਹੀ ਨਹੀਂ ਬਣ ਸਕੀਦਾ ਸਗੋਂ ਗੁਰਬਾਣੀ 'ਤੇ ਅਮਲ ਕਰਕੇ ਅਤੇ ਗੁਰੂ ਦੀ ਦੱਸੀ ਰਹਿਤ ਤੇ ਚੱਲ ਕੇ ਬਣੀਦਾ ਹੈ। ਜੋ ਸਿੱਖੀ ਤੋਂ ਹੀ ਖਾਰਜ ਹਨ, ਉਹ ਸਿੱਖ-ਚਿੰਨ੍ਹਾਂ ਨੂੰ ਧਾਰਨ ਕਰਕੇ ਕੇਵਲ ਧਨ ਕਮਾਉਣ ਲਈ ਹੀ ਨੱਚਦੇ-ਟੱਪਦੇ ਹਨ। ਇਹ ਲੋਕ ਪਾਖੰਡੀ ਹਨ ਅਤੇ ਸਿੱਖਾਂ ਨੂੰ ਚਾਹੀਦਾ ਹੈ ਕਿ ਇਹੋ ਜਿਹੇ ਕਲਾਕਾਰਾਂ ਦਾ ਬਾਈਕਾਟ ਕਰਨ—ਨਾ ਤਾਂ ਇਨ੍ਹਾਂ ਨੂੰ ਆਪਣੇ ਸਮਾਗਮਾਂ ਤੇ ਬੁਲਾਇਆ ਜਾਵੇ ਤੇ ਨਾ ਹੀ ਇਨ੍ਹਾਂ ਦੀਆਂ ਕੈਸਟਾਂ ਵਗੈਰਾ ਖਰੀਦੀਆਂ ਜਾਂ ਵਜਾਈਆਂ ਜਾਣ।

ਸਵਾਲ : ਦਰਬਾਰ ਸਾਹਿਬ ਤੋਂ ਰਾਗੀ ਸਿੰਘ ਆਮ ਤੌਰ ਤੇ ਰਾਗੁ ਗੂਜਰੀ, ਰਾਗੁ ਟੋਡੀ ਅਤੇ ਰਾਗੁ ਮਾਲਕੌਂਸ ਨਹੀਂ ਗਾਉਂਦੇ। ਕੀ ਇਹ ਪ੍ਰਸਾਰਨ ਸਮੇਂ ਨਹੀਂ ਗਾਏ ਜਾਂਦੇ ਜਾਂ ਰਾਗੀ ਸਿੰਘਾਂ ਨੂੰ ਇਨ੍ਹਾਂ ਦੀ ਜ਼ਾਣਕਾਰੀ ਨਹੀਂ ਹੁੰਦੀ?

*(ਮਹਿੰਦਰ ਸਿੰਘ 'ਨਿਰਮਾਣ', ਪੂਨਾ)*

**ਜਵਾਬ** : ਉਪ੍ਰੋਕਤ ਤਿੰਨੇ ਰਾਗ ਦਰਬਾਰ ਸਾਹਿਬ ਵਿਖੇ ਗਾਏ ਜਾਂਦੇ ਹਨ। ਰਾਗ ਗੂਜਰੀ ਅਤੇ ਰਾਗ ਟੋਡੀ ਜ਼ਿਆਦਾ ਗਾਇਨ ਕੀਤੇ ਜਾਂਦੇ ਹਨ ਲੇਕਿਨ ਰਾਗ ਮਾਲਕੌਂਸ ਰਾਗੀ ਸਿੰਘ ਬਹੁਤ ਘੱਟ ਗਾਉਂਦੇ ਹਨ। ਕਾਰਨ ਇਹ ਹੈ ਕਿ ਇਹ ਰਾਗ ਮੱਧ ਰਾਤਰੀ ਦੇ ਸਮੇਂ ਦਾ ਰਾਗ ਹੈ।

ਦੂਜੀ ਗੱਲ ਪ੍ਰਸਾਰਨ ਸਮੇਂ ਦੀ ਹੈ। ਜ਼ਿਆਦਾਤਰ ਰਾਗੀ ਸਿੰਘ ਈ. ਟੀ. ਸੀ. ਚੈਨਲ ਦੇ ਪ੍ਰਸਾਰਨ ਸਮੇਂ ਸਾਧਾਰਨ ਰੀਤਾਂ ਵਿਚ ਸ਼ਬਦ ਕੀਰਤਨ ਕਰਦੇ ਹਨ। ਇਸ ਸਮੇਂ ਰਾਗ ਮਾਲਕੌਂਸ ਦਾ ਗਾਇਨ ਨਹੀਂ ਕੀਤਾ ਜਾਂਦਾ ਕਿਉਂਕਿ ਇਹ ਸਮਾਂ ਰਾਗ ਲਈ ਢੁਕਵਾਂ ਨਹੀਂ ਹੈ।

**ਸਵਾਲ** : ਹੇਠ ਲਿਖੀਆਂ ਤੁਕਾਂ ਦੇ ਅਰਥ ਦੱਸੋ।

**ਡਖਣੇ ਮ: ੫ ॥**
**ਗਹਡੜੜਾ ਤ੍ਰਿਣਿ ਛਾਇਆ**
**ਗਾਫਲ ਜਲਿਓਹੁ ਭਾਹਿ ॥**
**ਜਿਨਾ ਭਾਗ ਮਥਾਹੜੈ**
**ਤਿਨ ਉਸਤਾਦ ਪਨਾਹਿ ॥ ੧ ॥** *(੧੦੯੬)*

*(ਗੁਰਚਰਨ ਸਿੰਘ, ਪਿੰਡ ਚੋਟੀਆਂ, ਮੁਕਤਸਰ)*

**ਜਵਾਬ** : ਪੰਚਮ ਗੁਰਦੇਵ ਗੁਰੂ ਅਰਜਨ ਦੇਵ ਜੀ ਵਲੋਂ ਉਚਾਰਨ ਕੀਤੀ ਗਈ ਮਾਰੂ ਰਾਗ ਦੀ ਵਾਰ ਵਿਚ ਛੇਵੀਂ ਪਉੜੀ ਦੇ ਇਸ ਸਲੋਕ ਵਿਚ ਪੰਚਮ ਪਾਤਸ਼ਾਹ ਦੱਸਦੇ ਹਨ ਕਿ ਗੁਰੂ ਦਾ ਮਿਲਾਪ ਚੰਗੇ ਭਾਗਾਂ ਨਾਲ ਹੀ ਹੁੰਦਾ ਹੈ।

**ਪਦ ਅਰਥ : ਗਹਡੜੜਾ**—ਛੱਪਰ। **ਤ੍ਰਿਣਿ**—ਕੱਖ ਨਾਲ। **ਛਾਇਆ**—ਬਣਿਆ ਹੋਇਆ। **ਗਾਫਲ**—ਗਾਫਲ ਮਨੁੱਖ ਦਾ। **ਭਾਹਿ**—ਅੱਗ ਵਿਚ (ਤ੍ਰਿਸ਼ਨਾ ਰੂਪੀ ਅੱਗ)। **ਉਸਤਾਦ**—ਗੁਰੂ। **ਪਨਾਹਿ**—ਆਸਰਾ, ਸਹਾਰਾ।

**ਅਰਥ** : ਜਿਵੇਂ ਕੱਖਾਂ ਦਾ ਬਣਿਆ ਹੋਇਆ ਛੱਪਰ ਸੂਰਜ ਦੀ ਅੱਗ ਵਰਗੀ ਧੁੱਪ ਵਿਚ ਸੜਦਾ ਹੈ, ਇਸੇ ਤਰ੍ਹਾਂ ਗਾਫਲ ਮਨੁੱਖ ਦਾ ਸਰੀਰ ਰੂਪੀ ਛੱਪਰ ਤ੍ਰਿਸ਼ਨਾ ਦੀ ਅੱਗ ਵਿਚ ਸੜ ਰਿਹਾ ਹੈ। ਜਿਨ੍ਹਾਂ ਮਨੁੱਖਾਂ ਦੇ ਚੰਗੇ ਭਾਗ ਹੁੰਦੇ ਹਨ ਉਨ੍ਹਾਂ ਨੂੰ ਗੁਰੂ ਦਾ ਸਹਾਰਾ ਮਿਲ ਜਾਂਦਾ ਹੈ। ਉਹ ਤ੍ਰਿਸ਼ਨਾ ਦੀ ਅੱਗ ਤੋਂ ਬਚ ਜਾਂਦੇ ਹਨ।

**ਭਾਵ ਅਰਥ** : ਤ੍ਰਿਸ਼ਨਾ ਦੀ ਅੱਗ ਤੋਂ ਬਚਣ ਲਈ ਗੁਰੂ ਦੀ ਸ਼ਰਨ ਵਿਚ ਆਉਣਾ ਜ਼ਰੂਰੀ ਹੈ।

**ਸਵਾਲ** : ਹੇਠ ਲਿਖੀਆਂ ਗੁਰਬਾਣੀ ਦੀਆਂ ਤੁਕਾਂ ਦੇ ਅਰਥ ਸਮਝਾਉ।

**ਮੋਹਿ ਲਾਗਤੀ ਤਾਲਾਬੇਲੀ ॥**
**ਬਛਰੇ ਬਿਨੁ ਗਾਇ ਅਕੇਲੀ ॥ ੧ ॥** *(੮੭੪)*

*(ਹਰਬੰਸ ਸਿੰਘ, ਲਖੀਮਪੁਰ ਖੀਰੀ, ਯੂ. ਪੀ.)*

**ਜਵਾਬ** : ਇਹ ਤੁਕਾਂ ਰਾਗ ਗੌਂਡ ਵਿਚ ਭਗਤ ਨਾਮਦੇਵ ਜੀ ਵਲੋਂ ਉਚਾਰਨ ਕੀਤੇ ਗਏ ਸ਼ਬਦ ਦੇ ਪਹਿਲੇ ਬੰਦ ਦੀਆਂ ਹਨ। ਭਗਤ ਜੀ ਇਸ ਸ਼ਬਦ ਦੇ 'ਰਹਾਉ' ਵਾਲੇ ਬੰਦ ਵਿਚ ਬਿਆਨ ਕਰਦੇ ਹਨ ਕਿ ਜਿਵੇਂ ਪਾਣੀ ਤੋਂ ਬਿਨਾਂ ਮੱਛੀ ਤੜਫਦੀ ਹੈ, ਤਿਵੇਂ ਮੈਂ ਨਾਮਦੇਵ ਪ੍ਰਭੂ ਦੇ ਨਾਮ ਤੋਂ ਬਿਨਾਂ ਘਾਬਰਦਾ ਹਾਂ। ਰਹਾਉ ਦਾ ਬੰਦ ਇਸ ਤਰ੍ਹਾਂ ਹੈ :

**ਪਾਨੀਆ ਬਿਨੁ ਮੀਨੁ ਤਲਫੈ ॥**
**ਐਸੇ ਰਾਮ ਨਾਮਾ ਬਿਨੁ ਬਾਪਰੋ ਨਾਮਾ ॥ ੧ ॥ ਰਹਾਉ ॥**

ਭਗਤ ਜੀ ਇਸ ਸ਼ਬਦ ਵਿਚ ਪ੍ਰਭੂ ਦੇ ਵਿਛੋੜੇ ਨੂੰ ਅਸਹਿ ਦੱਸਦੇ ਹਨ। ਇਸੇ ਭਾਵ ਨੂੰ ਸਵਾਲ ਵਿਚਲੀਆਂ ਤੁਕਾਂ ਵਿਚ ਪ੍ਰਗਟ ਕੀਤਾ ਗਿਆ ਹੈ। ਅਰਥ ਹੈ : ਜਿਵੇਂ ਵੱਛੇ ਤੋਂ ਵਿੱਛੜ ਕੇ ਇਕੱਲੀ ਗਾਂ ਘਾਬਰਦੀ ਹੈ ਤਿਵੇਂ ਮੈਨੂੰ ਪ੍ਰਭੂ ਤੋਂ ਵਿਛੜ ਕੇ ਤੜਫਣੀ (ਤਾਲਾਬੇਲੀ) ਲਗਦੀ ਹੈ। ੧।

**ਭਾਵ** : ਪ੍ਰਭੂ-ਪ੍ਰੀਤ ਵਿਚ ਵਿਛੋੜਾ ਅਸਹਿ ਹੁੰਦਾ ਹੈ। ○

# ਅਸੀਂ ਧੰਨਵਾਦੀ ਹਾਂ

ਸਿੱਖ ਫੁਲਵਾੜੀ ਦੇ ਸੰਪਾਦਕ ਸ: ਹਰਜੀਤ ਸਿੰਘ, ਜਲੰਧਰ; ਯੂਰਪ ਦੀਆਂ ਸੰਗਤਾਂ ਦੀ ਮੰਗ 'ਤੇ 23-12-04 ਤੋਂ 9-1-05 ਤੱਕ ਜਰਮਨੀ ਅਤੇ ਬੈਲਜੀਅਮ ਵਿਖੇ ਧਰਮ ਪ੍ਰਚਾਰ ਲਈ ਗਏ। ਆਪਣੀ ਇਸ ਪ੍ਰਚਾਰ ਫੇਰੀ ਦੌਰਾਨ ਸ: ਹਰਜੀਤ ਸਿੰਘ ਜੀ ਨੇ ਗੁਰਦੁਆਰਾ ਨਾਨਕ ਨਿਵਾਸ, ਸਟੁਟਗਾਰਟ; ਗੁਰਦੁਆਰਾ ਸਾਧ ਸੰਗਤ, ਬੈਲਜੀਅਮ ਅਤੇ ਗੁਰਦੁਆਰਾ ਸਿੱਖ ਸੈਂਟਰ, ਫਰੈਂਕਫਰਟ ਵਿਖੇ ਗੁਰਮਤਿ ਵਿਚਾਰਾਂ ਨਾਲ ਸੰਗਤਾਂ ਦੇ ਦਰਸ਼ਨ ਕੀਤੇ ਤੇ ਕਾਲਜ ਦੇ ਧਰਮ ਪ੍ਰਚਾਰ ਪ੍ਰੋਜੈਕਟਾਂ ਬਾਰੇ ਜਾਣਕਾਰੀ ਦਿੱਤੀ। ਆਪਣੀ ਇਸ ਛੋਟੀ ਜਿਹੀ ਪ੍ਰਚਾਰ ਫੇਰੀ ਦੌਰਾਨ ਸ: ਹਰਜੀਤ ਸਿੰਘ ਨੇ, ਸਟੁਟਗਾਰਟ, ਰਿਊਟਲਿੰਗਨ, ਟਵਿੰਗਨ, ਫਰੈਂਕਫਰਟ, ਮਨਹਮ, ਕੋਲਨ ਅਤੇ ਬੈਲਜੀਅਮ ਵਿਖੇ ਵੱਖ-ਵੱਖ ਗੁਰਦੁਆਰਾ ਸਾਹਿਬ ਦੀਆਂ ਪ੍ਰਬੰਧਕ ਕਮੇਟੀਆਂ ਅਤੇ ਹੋਰ ਪੰਥ ਦਰਦੀ ਵੀਰਾਂ ਨਾਲ ਧਰਮ ਪ੍ਰਚਾਰ ਨੂੰ ਤੇਜ਼ ਕਰਨ ਲਈ ਜ਼ਰੂਰੀ ਵੀਚਾਰਾਂ ਕੀਤੀਆਂ। ਅਸੀਂ ਸਾਰੇ ਗੁਰਦੁਆਰਾ ਸਾਹਿਬ ਦੀਆਂ ਪ੍ਰਬੰਧਕ ਕਮੇਟੀਆਂ ਤੇ ਉਹਨਾਂ ਵੀਰਾਂ ਦੇ ਧੰਨਵਾਦੀ ਹਾਂ ਜਿਨ੍ਹਾਂ ਨੇ ਇਸ ਸਾਰੇ ਸਮੇਂ ਵਿਚ ਸ: ਹਰਜੀਤ ਸਿੰਘ ਨੂੰ ਪੂਰਾ ਸਹਿਯੋਗ ਦੇ ਕੇ ਇਸ ਪ੍ਰਚਾਰ ਫੇਰੀ ਨੂੰ ਸਫ਼ਲ ਬਣਾਇਆ।

ਅਦਾਰਾ ਸਿੱਖ ਮਿਸ਼ਨਰੀ ਕਾਲਜ (ਰਜਿ:)
ਲੁਧਿਆਣਾ।

# ਪਾਠਕ ਲਿਖਦੇ ਹਨ

## ਸੰਗਤ ਦਾ ਅਸਰ—ਪ੍ਰਚਾਰ ਦੀ ਲਗਨ

ਮੈਂ ਸੁਰੇਸ਼ ਕੁਮਾਰ ਸਪੁੱਤਰ ਸ੍ਰੀ ਸ਼ੋਭਾ ਰਾਮ ਦਲਿਤਾਂ ਵਿਚੋਂ ਹਾਂ ਅਤੇ ਹਰੀਪੁਰਾ, ਪੋਸਟ ਸਾਬਾ ਖੇੜਾ, ਜ਼ਿਲ੍ਹਾ ਮੰਦਸੌਰ (ਮੱਧ ਪ੍ਰਦੇਸ਼) ਦਾ ਨਿਵਾਸੀ ਹਾਂ ਅਤੇ ਇਸ ਸਮੇਂ ਕੇਂਦਰੀ ਜੇਲ੍ਹ ਭੈਰੂਗੜ, ਉਜੈਨ (ਮੱਧ ਪ੍ਰਦੇਸ਼) ਵਿਚ ਹਾਂ। ਇਸੇ ਜੇਲ੍ਹ ਵਿਚ ਬੰਦ ਪੰਜਾਬੀ ਸਿੱਖ-ਸਮਾਜ ਨਾਲ ਸੰਬੰਧਤ ਵੀਰਾਂ ਦੇ ਸੰਪਰਕ ਵਿਚ ਆਇਆ, ਜਿਨ੍ਹਾਂ ਦੀ ਬੈਠਕ ਦਾ ਸਦਕਾ ਮੈਨੂੰ 'ਸ੍ਰੀ ਗੁਰੂ ਗ੍ਰੰਥ ਸਾਹਿਬ' ਜੀ ਦੀਆਂ ਵਿਸ਼ੇਸ਼ਤਾਈਆਂ ਦੀ ਸੋਝੀ ਹੋਈ। ਮੈਨੂੰ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਬਾਣੀਆਂ **ਜਪੁ ਜੀ ਸਾਹਿਬ**, **ਅਨੰਦੁ ਸਾਹਿਬ** ਅਤੇ ਗੁਰੂ ਗੋਬਿੰਦ ਸਿੰਘ ਜੀ ਦੀਆਂ ਬਾਣੀਆਂ **ਜਾਪੁ ਸਾਹਿਬ**, 33 **ਸਵੱਈਏ** ਦਾ ਪਾਠ ਕਰਨ ਉਪਰੰਤ ਆਤਮਿਕ ਸ਼ਾਂਤੀ ਮਿਲਦੀ ਹੈ। ਆਪਣੇ ਪ੍ਰਵਾਰ ਵਿਚੋਂ ਅਜੇ ਮੈਂ ਹੀ ਇਸ ਸ੍ਰੀ ਗੁਰੂ ਗ੍ਰੰਥ ਦੀਆਂ ਵਿਸ਼ੇਸ਼ਤਾਈਆਂ ਨੂੰ ਜਾਣਦਾ ਹੋਇਆ ਇਸ ਦੇ ਲੜ ਲੱਗਾ ਹਾਂ। ਮੈਂ ਸਿੱਖੀ ਸਰੂਪ ਧਾਰਨ ਕਰਨ ਵਾਸਤੇ ਦਾੜ੍ਹੀ ਔਰ ਕੇਸ ਭੀ ਰੱਖ ਲਏ ਹਨ। ਇਸ ਤੋਂ ਪਹਿਲਾਂ ਮੇਰੇ ਮਾਤਾ-ਪਿਤਾ ਜੀ ਰਾਧਾ ਸੁਆਮੀ (ਪੰਜਾਬ) ਡੇਰਾ ਬਿਆਸ ਨੂੰ ਹੀ ਪਰਮਾਤਮਾ ਦਾ ਘਰ ਮੰਨਦੇ ਆ ਰਹੇ ਹਨ, ਪਰ ਮੈਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਤੋਂ ਪ੍ਰਭਾਵਿਤ ਹੋਇਆ ਹਾਂ।

ਇਸ ਤੋਂ ਪਹਿਲਾਂ ਮੈਨੂੰ ਇਹ ਸੋਝੀ ਨਹੀਂ ਸੀ ਕਿ ਸਾਡੇ ਸਮਾਜ ਦੇ ਕਿਸੇ ਧਾਰਮਿਕ ਆਗੂ ਦੀ ਹੱਥ-ਲਿਖਤ ਰਚਨਾ ਕਿਸੇ ਧਾਰਮਿਕ ਗ੍ਰੰਥ ਵਿਚ ਹੋਵੇਗੀ। ਇਹ ਸਭ ਮਹੱਤਵਪੂਰਨ ਜਾਣਕਾਰੀਆਂ ਮੈਨੂੰ ਇਥੇ ਹੀ ਪ੍ਰਾਪਤ ਹੋਈਆਂ ਹਨ।

ਮੇਰੀ ਇੱਛਾ ਹੈ ਕਿ ਮੈਂ ਜੇਲ੍ਹ ਤੋਂ ਰਿਹਾਅ ਹੋਣ ਮਗਰੋਂ ਆਪਣੇ ਸਮਾਜ ਵਿਚ ਇਸ ਧਰਮ ਦਾ ਪ੍ਰਚਾਰ ਕਰਕੇ ਆਪਣੇ ਸੰਬੰਧੀਆਂ ਨੂੰ ਜਾਤ-ਪਾਤ ਅਤੇ ਛੂਤ-ਛਾਤ ਵਰਗੀਆਂ ਭੈੜੀਆਂ ਬੀਮਾਰੀਆਂ ਦੀ ਮਾਰ ਤੋਂ ਬਚਾਉਂਦਾ ਹੋਇਆ ਇਨ੍ਹਾਂ ਨੂੰ ਇਤਨਾ ਉੱਪਰ ਚੁੱਕ ਸਕਾਂ ਕਿ ਜਿਸ ਨਾਲ ਸਾਡੇ ਸਮੂਹ ਸਮਾਜ ਨੂੰ ਗੌਰਵ ਨਾਲ ਜ਼ਿੰਦਗੀ ਜਿਊਣ ਦਾ ਮਾਣ ਪ੍ਰਾਪਤ ਹੋ ਸਕੇ। ਮੈਨੂੰ ਪੂਰੀ ਆਸ ਹੈ ਕਿ ਮੈਂ ਪਰਮਾਤਮਾ ਦੀ ਕਿਰਪਾ ਅਤੇ ਆਪਣੇ ਸਿੱਖ ਭਰਾਵਾਂ ਦੇ ਸਹਿਯੋਗ ਨਾਲ ਆਪਣੇ ਮੰਤਵ ਵਿਚ ਜ਼ਰੂਰ ਸਫ਼ਲ ਹੋ ਸਕਾਂਗਾ।

*—ਸੁਰੇਸ਼ ਕੁਮਾਰ, ਸਪੁੱਤਰ ਸ੍ਰੀ ਸ਼ੋਭਾ ਰਾਮ,*
*ਕੇਂਦਰੀ ਜੇਲ੍ਹ, ਭੈਰੂਗੜ, ਉਜੈਨ।*

## ਸੱਚੇ ਗੁਰੂ ਨੇ ਮਨਮੁਖ ਤੋਂ ਗੁਰਮੁਖ ਬਣਾਇਆ

ਦਸ ਪਾਤਸ਼ਾਹੀਆਂ ਦੀ ਜੁਗੋ-ਜੁਗ ਅਟੱਲ ਜਗਦੀ ਜੋਤ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਅਪਾਰ ਕਿਰਪਾ ਕਰਕੇ ਮੈਨੂੰ ਗੁਨਾਹੀ ਨੂੰ ਆਪਣੇ ਚਰਨ ਕਮਲਾਂ ਨਾਲ ਮੇਰਾ ਜੀਵਨ ਬਦਲ ਦਿੱਤਾ। ਦਾਸ ਨੂੰ ਸਿੱਖੀ ਵਿਰਸੇ ਦੀ ਸੋਝੀ ਬਹੁਤ ਸਮਾਂ ਬੀਤ ਜਾਣ ਬਾਅਦ, ਸੈਂਟਰਲ ਜੇਲ੍ਹ ਭੈਰੂਗੜ, ਜ਼ਿਲ੍ਹਾ ਉਜੈਨ (ਮੱਧ ਪ੍ਰਦੇਸ਼) ਵਿਚ ਹੋਈ। ਦਾਸ ਨੂੰ ਬੀਤੇ ਸਮਾਂ ਦਾ ਰੱਤੀ ਜਿੰਨਾ ਵੀ ਗਮ ਨਹੀਂ ਹੈ ਕਿਉਂਕਿ ਵਿਸ਼ਵ ਗੁਰੂ, ਗੁਰੂ ਗ੍ਰੰਥ ਸਾਹਿਬ ਜੀ ਨੇ ਮਨਮੁਖ ਤੋਂ ਗੁਰਮੁਖ ਕਰ ਦਿੱਤਾ ਹੈ।

**ਭੂਲੇ ਕਉ ਗੁਰ ਮਾਰਗਿ ਪਾਇਆ॥**
**ਅਵਰ ਤਿਆਗਿ ਹਰਿ ਭਗਤਿ ਲਾਇਆ॥**
**ਜਨਮ ਮਰਨ ਕੀ ਤ੍ਰਾਸ ਮਿਟਾਈ॥**
**ਗੁਰ ਪੂਰੇ ਕੀ ਬਿਅੰਤ ਵਡਾਈ॥**

ਜਦੋਂ ਸੱਚਾ ਗੁਰੂ ਮਿਲ ਜਾਏ ਝੂਠੇ ਦੀ ਕੋਈ ਥਾਂ ਨਹੀਂ ਰਹਿੰਦੀ। ਦਾਸ ਆਪਣੇ ਗੁਰੂ ਤੋਂ ਬੇਮੁਖ ਹੋ ਕੇ, ਜ਼ਿਲ੍ਹਾ ਲੁਧਿਆਣਾ ਦੇ ਇਕ ਨਕਲੀ ਗੁਰੂ ਦੇ ਮਕੜੀ ਜਾਲ ਵਿਚ ਫਸ ਗਿਆ ਸੀ। ਤਕਰੀਬਨ 13 ਸਾਲ ਝੂਠੇ ਗੁਰੂ ਦੇ ਪਿੱਛੇ ਲੱਗ ਕੇ ਅੰਧੇਰੇ ਵਿਚ ਜੀਵਨ ਬਰਬਾਦ ਕਰ ਦਿੱਤਾ। ਦਾਸ ਦੀ ਬੁੱਧੀ ਮਲੀਨ ਹੋ ਚੁੱਕੀ ਸੀ ਅਤੇ ਅਥਾਹ ਸਮੁੰਦਰ ਰੂਪੀ ਸੱਚੇ ਗੁਰੂ ਨੂੰ ਛੱਡ ਕੇ ਨਦੀਆਂ-ਨਾਲਿਆਂ ਨਾਲ ਜੁੜ ਬੈਠਾ ਸੀ। 'ਖਸਮ ਛੋਡਿ ਦੂਜੇ ਲਗੇ ਡੂਬੇ ਸੇ ਵਣਜਾਰਿਆ' ਅਨੁਸਾਰ ਆਪਣੇ ਗੁਰੂ ਨੂੰ ਛੱਡ ਕੇ ਝੂਠੇ ਕੇਸ ਵਿਚ ਜੇਲ੍ਹ ਕੱਟਣੀ ਪੈ ਗਈ। ਇਹ ਗੱਲ ਬਿਲਕੁਲ ਠੀਕ ਹੈ ਕਿ ਸੱਚੇ ਗੁਰੂ ਨੂੰ ਛੱਡ ਕੇ ਸੁਖ ਤਾਂ ਮਿਲਦਾ ਹੀ ਨਹੀਂ। ਰੋਜ਼ ਸ਼ਰਾਬ ਪੀਣੀ, ਨਸ਼ਿਆਂ ਦੀਆਂ ਗੋਲੀਆਂ ਖਾਣੀਆਂ, ਤੰਮਾਕੂ-ਚਰਸ ਪੀਣੀ—ਇਹ ਬੁਰੇ ਕਰਮ ਜੇਲ੍ਹ ਵਿਚ ਵੀ ਕਰਦਾ ਰਿਹਾ ਹਾਂ।

ਇਹ ਮੇਰੇ ਜੀਵਨ ਦੀ ਇਕ ਝੂਠੀ ਖੇਡ ਸੀ, ਜਿਸ ਦਾ ਫਲ ਮਿਲਿਆ :

**ਪਰਮੇਸਰ ਤੇ ਭੁਲਿਆਂ**
**ਵਿਆਪਨਿ ਸਭੇ ਰੋਗ॥** *(੧੩੫)*

ਜਿਵੇਂ ਹਨੇਰੇ ਨੂੰ ਦੂਰ ਕਰਨ ਲਈ ਦੀਵਾ ਬਾਲ ਕੇ ਚਾਨਣ ਕਰ ਲਈਦਾ ਹੈ, ਇਸੇ ਤਰ੍ਹਾਂ ਅਕਾਲ ਪੁਰਖ ਨੇ ਅਪਾਰ ਕਿਰਪਾ ਕਰਕੇ, ਧੁਰ ਕੀ ਬਾਣੀ ਦੇ ਲੜ ਲਾ ਕੇ, ਮੇਰੇ ਮਨ ਅਤੇ ਤਨ ਦਾ ਅਗਿਆਨਤਾ ਰੂਪੀ ਹਨੇਰਾ ਦੂਰ ਕਰ ਦਿੱਤਾ ਹੈ। ਹੁਣ ਮੈਂ ਪ੍ਰਣ ਕਰ ਲਿਆ ਹੈ ਕਿ ਬਾਕੀ ਦਾ ਜੀਵਨ ਗੁਰਬਾਣੀ ਅਨੁਸਾਰ ਬਤੀਤ ਕਰਾਂਗਾ, ਗੁਰਮਤਿ ਰਾਹ ਪੁਰ ਚੱਲਾਂਗਾ।

ਦਾਸ ਨੂੰ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਦਿਹਾੜੇ ਤੇ ਗੁਰਸਿੱਖੀ ਜੀਵਨ ਵਿਚ ਆਏ ਨੂੰ ਦੋ ਸਾਲ ਹੋ ਗਏ ਨੇ। ਜੇਲ੍ਹ ਜੀਵਨ ਨੂੰ 7ਵਾਂ ਸਾਲ ਲੱਗ ਚੁੱਕਾ ਹੈ। ਕੁਲ ਸਜ਼ਾ 12 ਸਾਲ ਹੈ।

ਇਸ ਜੇਲ੍ਹ ਵਿਚ ਲਿਟਰੇਚਰ ਦੀ ਬਹੁਤ ਘਾਟ ਸੀ, ਜੋ ਆਪ ਜੀ ਵਲੋਂ ਅਤੇ ਧਰਮ ਪ੍ਰਚਾਰ ਕਮੇਟੀ ਵਲੋਂ ਸਾਨੂੰ ਬਹੁ-ਮੁੱਲਾ ਸਾਹਿਤ ਪਹੁੰਚਿਆ, ਜਿਸ ਨੂੰ ਪੜ੍ਹ ਕੇ ਅਸੀਂ ਗੁਰਮਤਿ ਸਿਧਾਂਤਾਂ ਤੋਂ ਜਾਣੂ ਹੋਏ।

ਇਸ ਜੇਲ੍ਹ ਵਿਚ ਜਿੰਨੇ ਵੀ ਪੰਜਾਬੀ ਨੇ ਤਕਰੀਬਨ ਸਾਰੇ ਹੀ ਗੁਰੂ-ਡੰਮ੍ਹ ਦੇ ਸ਼ਿਕਾਰ ਸਨ। ਸੋ ਸਾਰੇ ਵੀਰ ਲੋਟੂ ਢਾਣੇ ਤੋਂ ਜਾਗ੍ਰਿਤ ਹੋਏ ਨੇ। ਜਿਨ੍ਹਾਂ ਵੀਰਾਂ ਨੇ ਕਦੇ ਗੁਰਬਾਣੀ ਨੂੰ ਪੜ੍ਹਿਆ-ਸੁਣਿਆ ਨਹੀਂ

ਸੀ, ਸਭ ਗੁਰਬਾਣੀ ਪੜ੍ਹ ਰਹੇ ਨੇ ਅਤੇ ਜੇਲ੍ਹ ਵਿਚ ਗੁਰਦੁਆਰਾ ਬਣਾਉਣ ਦੀ ਵੀ ਅਧਿਕਾਰੀਆਂ ਨਾਲ ਗੱਲਬਾਤ ਚੱਲ ਰਹੀ ਹੈ। ਵਾਹਿਗੁਰੂ ਸਾਰੇ ਕਾਰਜ ਆਪ ਕਰਾਏਗਾ, ਅਸੀਂ ਤਾਂ ਉਸ ਦੇ ਘਰ ਦੇ ਸੇਵਾਦਾਰ ਹਾਂ।

ਇਸ ਜੇਲ੍ਹ ਵਿਚ ਬਹੁਤ ਹੀ ਅੱਤਿਆਚਾਰ ਹੁੰਦਾ ਸੀ, ਜਿਸਦਾ ਸਾਹਮਣਾ ਕਰਨਾ ਕਠਿਨ ਕੰਮ ਸੀ। ਅਸੀਂ ਆਪਣੇ ਵਿਰਸੇ ਤੋਂ ਜਾਗਰੂਕ ਹੋ ਕੇ ਅੱਤਿਆਚਾਰ ਦਾ ਸਾਹਮਣਾ ਕਰਕੇ ਵਿਜੈ ਪ੍ਰਾਪਤ ਕੀਤੀ। ਅੱਜ ਸਾਰੇ ਸੁਖੀ ਹਨ। ਕਿਰਪਾ ਸਤਿਗੁਰੂ ਦੀ ਹੈ। ਦਾਸ ਇਕ ਗੱਲ ਵਾਅਦਾ ਕਰਕੇ ਕਹਿੰਦਾ ਹੈ ਕਿ ਅਗਰ ਸਾਡੀ ਧਰਮ ਪ੍ਰਚਾਰ ਕਮੇਟੀ ਪੈਸਾ ਖ਼ਰਚ ਕਰਕੇ, ਘਰ-ਘਰ ਲਿਟਰੇਚਰ ਪਹੁੰਚਾਏ, ਉਹ ਸਮਾਂ ਦੂਰ ਨਹੀਂ ਜਦੋਂ ਸਿੱਖੀ ਦਾ ਬੋਲਬਾਲਾ ਹਰ ਥਾਂ ਹੋ ਜਾਵੇਗਾ।

ਖਾਲਸਾ ਜੀ! ਦਾਸਾਂ ਦੀ ਸਿੱਖ ਮਿਸ਼ਨਰੀ ਕਾਲਜ ਨੂੰ ਬੇਨਤੀ ਹੈ ਕਿ ਜਿਵੇਂ ਇਸ ਗੁਰੂ ਕੀ ਬਾਣੀ ਨੇ ਦਾਸਾਂ ਨੂੰ ਨਵਾਂ ਜਨਮ ਬਖ਼ਸ਼ਿਆ ਹੈ, ਇਸੇ ਤਰ੍ਹਾਂ ਪਿੰਡਾਂ ਦੇ ਬੱਚਿਆਂ, ਜਵਾਨਾਂ ਤੇ ਬਜ਼ੁਰਗਾਂ ਦੇ ਜੀਵਨ ਬਦਲਣ ਵਾਸਤੇ ਗੁਰਬਾਣੀ ਦੀਆਂ ਸਟੀਕਾਂ ਅਤੇ ਇਤਿਹਾਸ ਦੀਆਂ ਪੁਸਤਕਾਂ ਪਿੰਡ-ਪਿੰਡ ਵਿਚ ਭੇਜੋ ਜੀ। ਅਸੀਂ ਚਾਹੁੰਦੇ ਹਾਂ ਕਿ ਜਦੋਂ ਅਸੀਂ ਜੇਲ੍ਹ ਵਿਚੋਂ ਰਿਹਾਅ ਹੋ ਕੇ ਜਾਈਏ, ਸਾਨੂੰ ਸਾਡੇ ਨਗਰਾਂ ਵਿਚ ਸਿੱਖੀ ਵਧੀ ਫੁੱਲੀ ਨਜ਼ਰ ਆਵੇ। ਖਾਲਸਾ ਜੀ! ਇਹ ਉੱਦਮ ਆਪ ਹੀ ਕਰ ਸਕਦੇ ਹੋ, ਇਸ ਕਾਰਜ ਨੂੰ ਜ਼ਰੂਰ ਸਿਰੇ ਲਾਉਣਾ ਜੀ। ਦਾਸ ਨਿਸਵਾਰਥ ਤਨ ਮਨ ਧਨ ਨਾਲ ਸਿੱਖ ਮਿਸ਼ਨਰੀ ਕਾਲਜ ਨਾਲ ਜੁੜ ਕੇ ਆਪਣਾ ਜੀਵਨ ਬਤੀਤ ਕਰੇਗਾ। ਇਤਨਾ ਕੁਝ ਲਿਖਦਾ ਹੋਇਆ ਖਿਮਾ ਦਾ ਜਾਚਕ ਹਾਂ।

*—ਸ: ਬਲਵਿੰਦਰ ਸਿੰਘ*

*ਸਪੁੱਤਰ ਸ: ਅਮਰੀਕ ਸਿੰਘ, ਕੇਂਦਰੀ ਸੈਂਟਰਲ ਜੇਲ੍ਹ, ਭੈਰੂਗੜ, ਜ਼ਿਲ੍ਹਾ ਉਜੈਨ (ਮੱਧ ਪ੍ਰਦੇਸ਼)।*

## ਕੇਸ ਅਤੇ ਪ੍ਰਵਾਣਿਤ ਭਗਤ

ਭਾਵਨਾ ਤਾਂ ਧਰਮ ਪ੍ਰਚਾਰ ਦੀ ਹੈ, ਪਰੰਤੂ ਸਾਡੇ ਅਜਾਇਬ ਘਰ ਭਾਵੇਂ ਦਿੱਲੀ, ਅੰਮ੍ਰਿਤਸਰ, ਅੰਬਾਲਾ ਜਾਂ ਹੋਰ ਅਸਥਾਨਾਂ ਤੇ ਹਨ, ਕੁਝ ਭਗਤਾਂ ਦੇ ਚਿੱਤਰ, ਜਿਨ੍ਹਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹੈ, ਕੱਟੇ ਹੋਏ ਕੇਸਾਂ ਨਾਲ ਦਿਖਾਏ ਜਾਂਦੇ ਹਨ। ਸਿੱਖ ਅਜਾਇਬ ਘਰ ਦੀਆਂ ਐਲਬਮਾਂ ਵਿਚ ਵੀ ਐਸੇ ਹੀ ਚਿੱਤਰ ਦਿਖਾਏ ਜਾਂਦੇ ਹਨ। ਸੋਚਣ ਦੀ ਜ਼ਰੂਰਤ ਹੈ ਕਿ ਪ੍ਰਚਾਰ ਦੀ ਬਜਾਏ ਕਿਤੇ ਅਸੀਂ ਦੁਸ਼ ਪ੍ਰਚਾਰ ਤਾਂ ਨਹੀਂ ਕਰ ਰਹੇ।

ਅੱਜ ਦਾ ਇਨਸਾਨ ਹੀ ਨਹੀਂ, ਸਗੋਂ ਅੱਜ ਦੇ ਸਿੱਖ ਅਤੇ ਸਿੱਖਾਂ ਦੇ ਬੱਚੇ ਵੀ ਐਸਾ ਸੁਆਲ ਕਰ ਸਕਦੇ ਹਨ ਕਿ ਐਸੇ ਭਗਤ, ਜਿਨ੍ਹਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹੈ, ਜੇ ਉਹ ਵੀ ਕੇਸ ਕੱਟਦੇ ਸਨ ਤਾਂ ਸਿੱਖਾਂ ਨੂੰ ਕੇਸ ਰੱਖਣ ਦੀ ਕੀ ਜ਼ਰੂਰਤ ਹੈ?

ਗੁਰੂ ਉਪਦੇਸ਼ਾਂ ਦਾ ਕੀ ਅਰਥ ਹੈ, ਸਾਨੂੰ ਸੋਚਣਾ ਪਵੇਗਾ :

1. ਗੁਰੂ ਨਾਨਕ ਸਾਹਿਬ ਜੀ ਦਾ ਭਾਈ ਮਰਦਾਨਾ ਜੀ ਨੂੰ ਪਹਿਲਾ ਉਪਦੇਸ਼ ਸੀ ਕਿ ਕੇਸ ਨਹੀਂ ਕੱਟਣੇ।

2. ਤੱਗ (ਜਨੇਊ) ਪਾਣ ਸਮੇਂ, ਉਪਦੇਸ਼ ਦੇਂਦਿਆਂ, ਸਮਝਾਂਦਿਆਂ ਹੋਇਆਂ ਗੁਰੂ ਨਾਨਕ ਸਾਹਿਬ ਨੇ ਜਨੇਊ ਨਹੀਂ ਸੀ ਪਾਇਆ।

3. ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਫੈਸਲਾ ਹੈ, ਕਿ ਕੇਸ ਕੱਟਣ ਵਾਲਾ ਸਿੱਖ ਹੀ ਨਹੀਂ ਰਹਿੰਦਾ, ਪਤਿਤ ਹੋ ਜਾਂਦਾ ਹੈ।

4. ਭਗਤ ਸਾਹਿਬਾਨ ਨੇ ਵੀ ਕੇਸ ਮੁਨਾਉਣ ਦਾ ਵਿਰੋਧ ਕੀਤਾ ਹੈ। ਭਗਤ ਕਬੀਰ ਜੀ ਦਾ ਸਪੱਸ਼ਟ ਫੁਰਮਾਨ ਹੈ :

ਕਬੀਰ ਮਨੁ ਮੂੰਡਿਆ ਨਹੀ ਕੇਸ ਮੁੰਡਾਏ ਕਾਂਏ...(ਗੁਰੂ ਗ੍ਰੰਥ ਸਾਹਿਬ, ੧੩੬੯)

5. ਪੁਰਾਤਨ ਸਮੇਂ ਦੀ ਤਾਂ ਗੱਲ ਹੈ ਹੀ, ਅੱਜ ਦੇ ਸਮੇਂ ਵੀ ਕਈ ਜੋਗੀ, ਸੰਨਿਆਸੀ, ਜਤੀ, ਧਾਰਮਿਕ ਨੇਤਾ ਅਤੇ ਅਨਧਰਮੀ ਗੁਰੂ ਵੀ ਕੇਸਾਧਾਰੀ ਹਨ। ਤਾਂ ਕੀ ਸਦੀਆਂ ਪਹਿਲਾਂ ਦੇ ਭਗਤ ਕੇਸਾਧਾਰੀ ਨਹੀਂ ਹੋਣਗੇ? ਖ਼ਾਸ ਕਰਕੇ ਉਹ ਭਗਤ ਜਿਨ੍ਹਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਲਈ ਪ੍ਰਵਾਨ ਕੀਤੀ ਗਈ ਸੀ।

6. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪੂਰਨ ਬਾਣੀ, ਭਾਵੇਂ ਉਹ ਕਿਸੇ ਵੀ ਭਗਤ ਦੀ ਹੈ, ਗੁਰੂ ਦਾ ਦਰਜਾ ਰੱਖਦੀ ਹੈ। ਸਿੱਖ ਵੀ ਜਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਸਿਰ ਨਿਵਾਂਦਾ ਹੈ ਤਾਂ ਸਮੁੱਚੀ ਬਾਣੀ ਨੂੰ ਮੱਥਾ ਟੇਕਦਾ ਹੈ। ਐਸਾ ਸੋਚ ਜਾਂ ਕਰ ਹੀ ਨਹੀਂ ਸਕਦਾ ਕਿ ਭਗਤਾਂ ਦੀ ਬਾਣੀ ਨੂੰ ਮੱਥਾ ਨਹੀਂ ਟੇਕਣਾ। ਗੁਰੂ ਸਾਹਿਬ ਜੀ ਨੇ ਆਪ ਦੇਖ ਜਾਂਚ-ਪਰਖ ਕੇ ਭਗਤਾਂ ਦੀ ਬਾਣੀ ਦਰਜ ਕੀਤੀ ਹੈ! ਇਹ ਭਗਤ ਉਹ ਹਨ ਜੋ ਕਰਮ-ਕਾਂਡਾਂ ਤੋਂ ਕੋਹਾਂ ਦੂਰ, ਦੇਵੀ-ਦੇਵਤਿਆਂ ਦੀ ਪੂਜਾ, ਮੂਰਤੀ ਪੂਜਾ, ਭੇਖ ਦਿਖਾਵਾ, ਪਖੰਡ, ਜਾਤ-ਪਾਤ ਦੇ ਵਿਖੇਵੇਂ ਆਦਿ ਤੋਂ ਪੂਰਨ ਤੌਰ ਤੇ ਆਜ਼ਾਦ ਅਤੇ ਕੇਵਲ ਇਕ ਅਕਾਲ ਪੁਰਖ ਦੇ ਪੁਜਾਰੀ ਸਨ।

ਵਿਚਾਰਨ ਦੀ ਜ਼ਰੂਰਤ ਹੈ :

1. ਕੀ ਇਹ ਭਗਤ ਅਕਾਲ ਪੁਰਖ ਦਾ ਦਿੱਤਾ ਸਰੂਪ ਪਰਵਾਨ ਨਹੀਂ ਸਨ ਕਰਦੇ?

2. ਕੀ ਉਹ ਕੇਸਾਂ ਨੂੰ ਅਕਾਲ ਪੁਰਖ ਵਲੋਂ ਦਿੱਤੀ ਹੋਈ ਦਾਤ ਨਹੀਂ ਸਨ ਮੰਨਦੇ?

3. ਕੀ ਕੇਸ ਉਨ੍ਹਾਂ ਲਈ ਅਕਾਲ ਪੁਰਖ ਦੇ ਹੁਕਮ ਅਨੁਸਾਰ ਨਹੀਂ ਸਨ?

4. ਕੀ ਅਕਾਲ ਪੁਰਖ ਦੇ ਦਿੱਤੇ ਸਰੂਪ ਤੋਂ ਅਲਿਹਦਾ ਉਨ੍ਹਾਂ ਨੂੰ ਕੋਈ ਹੋਰ ਵਿਲੱਖਣ, ਨਕਲੀ, ਦਿਖਾਵੇ ਵਾਲਾ ਸਰੂਪ ਬਣਾਨ ਦੀ ਜ਼ਰੂਰਤ ਸੀ?

ਸ਼ਾਇਦ ਇਸ ਪੱਖ ਵੱਲ ਸਾਡਾ ਕਦੇ ਧਿਆਨ ਹੀ ਨਹੀਂ ਗਿਆ। ਜੋ ਚਿੱਤਰ ਅਨਧਰਮੀ ਜਾਂ ਨਾਸਤਿਕ ਕਲਾਕਾਰਾਂ ਨੇ ਆਪਣੀ ਮੱਤ, ਬੁੱਧੀ, ਕਲਾਕਾਰੀ ਹੁਨਰ ਅਨੁਸਾਰ ਬਣਾਏ, ਭੋਲੇ ਭਾਵ ਵਿਚ, ਬਿਨਾਂ ਸੋਚੇ-ਸਮਝੇ, ਅਸੀਂ ਉਹੀ ਚਿੱਤਰ ਸਿੱਖ ਧਰਮ ਦੇ ਪ੍ਰਚਾਰ ਲਈ ਵਰਤੀ ਜਾਂਦੇ ਹਾਂ, ਅਤੇ ਇਸ ਤਰ੍ਹਾਂ ਪ੍ਰਚਾਰ ਦੀ ਬਜਾਏ ਸਗੋਂ ਧਰਮ ਦੀ ਹਾਨੀ ਕਰ ਰਹੇ ਹਾਂ।

ਉਮੀਦ ਹੈ ਜ਼ਿੰਮੇਵਾਰ ਜਥੇਬੰਦੀਆਂ ਇਸ ਪਾਸੇ ਵੱਲ ਧਿਆਨ ਦੇਣਗੀਆਂ।

*—ਤੇਗਬੀਰ ਸਿੰਘ, ਏ—4/164, ਪਸ਼ਚਿਮ ਵਿਹਾਰ, ਨਵੀਂ ਦਿੱਲੀ—110 063*

### ਮੈਗਜ਼ੀਨ ਪੜ੍ਹ ਮਨ ਸਿੱਖੀ ਵੱਲ ਖਿੱਚਿਆ ਗਿਆ

ਅਕਤੂਬਰ ਅਤੇ ਨਵੰਬਰ ਦੇ ਮੈਗਜ਼ੀਨ ਪੜ੍ਹੇ, ਲੇਖ ਅਤੇ ਕਵਿਤਾਵਾਂ ਬਹੁਤ ਵਧੀਆ ਲੱਗੀਆਂ। ਗਿਆਨੀ ਜੀਵਨ ਸਿੰਘ, ਮੱਲ ਮਾਜਰਾ ਦਾ ਲੇਖ 'ਸਿੱਖ ਕੌਮ : ਇਕ ਸੁਤੰਤਰ ਤੇ ਵਿਲੱਖਣ ਕੌਮ' ਬਹੁਤ ਵਧੀਆ ਲੱਗਿਆ। ਇਸ ਲੇਖ ਨੂੰ ਪੜ੍ਹ ਕੇ ਮਨ ਸਿੱਖੀ ਵੱਲ ਪੂਰੀ ਤਰ੍ਹਾਂ ਖਿੱਚਿਆ ਗਿਆ। ਸ: ਨਰ ਸਿੰਘ, ਜੰਡਵਾਲਾ ਦੀ ਲਿਖੀ ਕਵਿਤਾ 'ਸਿੱਧਾ ਰਾਹ' ਵੀ ਬਹੁਤ ਵਧੀਆ ਅਤੇ ਸਿੱਧੇ ਰਾਹ ਪਾਉਣ ਵਾਲੀ ਸੀ। ਸ: ਬਲਵਿੰਦਰ ਸਿੰਘ ਜੀ ਦੁਆਰਾ ਰਚਿਤ 'ਇਕ ਸਫ਼ਰ ਦੇ ਕੁਝ ਪਲ' ਵੀ ਬਹੁਤ ਪ੍ਰਭਾਵਸ਼ਾਲੀ ਸੀ।

ਪਾਠਕ ਲਿਖਦੇ ਹਨ, ਵਿਚ ਸਿੱਖ ਪੰਥ ਅਤੇ ਸ਼੍ਰੋਮਣੀ ਕਮੇਟੀ ਦੇ ਧਿਆਨਯੋਗ ਸਿੱਕਮ ਦੀ ਸਿੱਖ ਸੰਗਤ ਵਲੋਂ ਬੇਨਤੀ ਪੜ੍ਹ ਕੇ ਤਾਂ ਮੇਰਾ ਮਨ ਬਹੁਤ ਦੁਖੀ ਹੋਇਆ। ਜਿਸ ਗੁਰਦੁਆਰਾ ਸਾਹਿਬ ਬਾਰੇ ਲਿਖਿਆ ਸੀ, ਉਹ ਅਸੀਂ ਆਪਣੇ ਹੱਥੀਂ ਤਿਆਰ ਕੀਤਾ ਸੀ। ਮੇਰੀ ਯੂਨਿਟ 20PB ਹੈ। ਮੈਂ ਇਥੇ NCC ਦੋ ਸਾਲ ਵਾਸਤੇ ਹਾਂ। ਅਸੀਂ ਉਸ ਗੁਰਦੁਆਰਾ ਸਾਹਿਬ ਬਹੁਤ ਸੇਵਾ ਕੀਤੀ ਸੀ। ਇਸ ਨੂੰ ਦੁਬਾਰਾ ਵਾਪਸ ਲੈਣ ਵਾਸਤੇ ਸ਼੍ਰੋਮਣੀ ਕਮੇਟੀ ਨੂੰ ਬੇਨਤੀ ਕੀਤੀ ਜਾਵੇ। ਫੌਜ ਵਿਚ ਹੋਣ ਕਰਕੇ ਮੈਂ ਕੋਈ ਕਾਲਜ ਦਾ ਸਰਕਲ ਕਾਇਮ ਨਹੀਂ ਕਰ ਸਕਦਾ। ਰਿਟਾਇਰ ਹੋਣ ਤੋਂ ਬਾਅਦ ਸੇਵਾ ਲਵਾਂਗਾ।

*—ਨਿਰਮਲ ਸਿੰਘ (ਹਵਾਲਦਾਰ) ਮਹਿਬੂਬ ਨਗਰ (A. P.)*

---

ਸੱਭਿਆਚਾਰ

# ਅੰਤਿਮ ਸੰਸਕਾਰ ਨਾਲ ਸੰਬੰਧਿਤ ਕੁਝ ਕੁਰੀਤੀਆਂ

**ਪਰਸ਼ਨ ਸਿੰਘ, ਜਨਰਲ ਸਕੱਤਰ, ਸਿੱਖ ਐਜੂਕੇਸ਼ਨ ਸੁਸਾਇਟੀ, ਨਾਗਪੁਰ**

ਸਿੱਖ ਰਹਿਤ ਮਰਯਾਦਾ ਵਿਚ ਪ੍ਰਾਣੀ ਦੇ ਅੰਤਮ ਸੰਸਕਾਰ ਦੀ ਮਰਯਾਦਾ ਬੜੀ ਸਪੱਸ਼ਟ ਤੌਰ ਤੇ ਲਿਖੀ ਗਈ ਹੈ। ਸਿੱਖ ਸੰਗਤਾਂ ਦਾ ਇਸ ਪਾਸੇ ਵੱਲ ਧਿਆਨ ਨਾ ਹੋਣ ਕਰਕੇ ਕਈ ਥਾਂ ਬ੍ਰਾਹਮਣੀ ਮਰਯਾਦਾ ਵਾਲੇ ਕੁਝ ਕਰਮ ਕੀਤੇ ਜਾ ਰਹੇ ਹਨ। ਇਨ੍ਹਾਂ ਤੋਂ ਇਲਾਵਾ ਹੋਰਨਾਂ ਦੀ ਵੇਖਾ-ਵੇਖੀ ਕੁਝ ਫ਼ਜ਼ੂਲ ਦੀਆਂ ਰਸਮਾਂ ਅਰੰਭ ਹੋ ਗਈਆਂ ਹਨ। ਇਸ ਬਾਰੇ ਸਿੱਖ ਸੰਗਤਾਂ ਨੂੰ ਹੇਠ ਲਿਖੀਆਂ ਬੇਨਤੀਆਂ ਕਰ ਰਹੇ ਹਾਂ :

1. ਆਮ ਤੌਰ ਤੇ ਮਿਰਤਕ ਨੂੰ ਮੱਥਾ ਟਿਕਾਉਣ ਲਈ ਗੁਰਦੁਆਰਾ ਸਾਹਿਬ ਲਿਜਾਇਆ ਜਾਂਦਾ ਹੈ ਤੇ ਅਰਦਾਸ ਕੀਤੀ ਜਾਂਦੀ ਹੈ। ਮਿਰਤਕ ਸਰੀਰ ਨਾ ਕੰਨ ਰਾਹੀਂ ਅਰਦਾਸ ਦੇ ਸ਼ਬਦ ਸੁਣ ਸਕਦਾ ਹੈ ਤੇ ਨਾ ਹੀ ਨੇਤਰਾਂ ਰਾਹੀਂ ਗੁਰੂ ਦਰਬਾਰ ਦੇ ਦਰਸ਼ਨ ਕਰ ਸਕਦਾ ਹੈ। ਇਸ ਲਈ ਮੱਥਾ ਟਿਕਾਣ ਦੀ ਆਵੱਸ਼ਕਤਾ ਨਹੀਂ। ਰਹਿਤ ਮਰਯਾਦਾ ਵਿਚ ਵੀ ਇਸ ਦਾ ਕੋਈ ਜ਼ਿਕਰ ਨਹੀਂ ਹੈ।

2. ਮਿਰਤਕ ਪ੍ਰਾਣੀ ਦੇ ਭੋਗ ਉਪਰੰਤ ਆਈ ਸੰਗਤ ਦਾ ਸਮੁੱਚਾ ਧੰਨਵਾਦ ਗੁਰਦੁਆਰਾ ਹਾਲ ਵਿਚ ਹੋ ਜਾਂਦਾ ਹੈ। ਫੇਰ ਗੁਰਦੁਆਰਾ ਸਾਹਿਬ ਦੇ ਬਾਹਰ ਸਾਕ-ਸੰਬੰਧੀਆਂ ਤੇ ਪਰਿਵਾਰ ਦੇ ਵਿਅਕਤੀਆਂ ਦੇ ਖਲੋਣ ਦੀ ਲੋੜ ਨਹੀਂ ਰਹਿੰਦੀ।

3. ਮਿਰਤਕ ਸਰੀਰ ਦੀ ਫੋਟੋ ਗੁਰਦੁਆਰਾ ਹਾਲ ਦੇ ਅੰਦਰ ਜਾਂ ਬਾਹਰ ਰੱਖਣ ਦੀ ਲੋੜ ਨਹੀਂ।

4. ਮਿਰਤਕ ਸਰੀਰ ਤੇ ਕੇਵਲ ਇਕ ਹੀ ਸ਼ਾਲ ਪਰਿਵਾਰ ਵਲੋਂ ਪਾਇਆ ਜਾਵੇ, ਬਾਕੀ ਦੇ ਸ਼ਾਲ ਜੋ ਰਿਸ਼ਤੇਦਾਰਾਂ, ਮਿੱਤਰਾਂ ਵਲੋਂ ਇਸ ਸਮੇਂ ਲਿਆਏ ਜਾਂਦੇ ਹਨ ਉਹ ਗੁਰਦੁਆਰਾ ਸਾਹਿਬ ਦੇ ਸਟੋਰ ਵਿਚ ਸੁਰੱਖਿਅਤ ਰੱਖੇ ਜਾਣ ਤੇ ਲੋੜਵੰਦਾਂ ਨੂੰ ਦੇ ਦਿੱਤੇ ਜਾਣ। ਸ਼ਮਸ਼ਾਨ ਘਾਟ ਤੇ ਨਾ ਲਿਜਾਏ ਜਾਣ।

5. ਮਿਰਤਕ ਸਰੀਰ ਦਾ ਅੰਗੀਠਾ ਠੰਡਾ ਹੋਣ ਤੇ ਸਾਰੀ ਦੇਹੀ ਦੀ ਭਸਮ ਅਸਥੀਆਂ ਸਮੇਤ ਨੇੜੇ ਦੀ ਨਦੀ ਵਿਚ ਜਲ ਪ੍ਰਵਾਹ ਕਰ ਦੇਣੀ ਚਾਹੀਦੀ ਹੈ। ਜਲ ਪ੍ਰਵਾਹ ਲਈ ਪਤਾਲਪੁਰੀ ਜਾਂ ਹੋਰ ਕਿਸੇ ਤੀਰਥ ਤੇ ਲੈ ਜਾਣ ਦੀ ਲੋੜ ਨਹੀਂ, ਰਹਿਤ ਮਰਯਾਦਾ ਵਿਚ ਵੀ ਇਹੋ ਆਦੇਸ਼ ਹੈ।

6. ਮਿਰਤਕ ਸਰੀਰ ਦੀ ਯਾਦ ਵਿਚ ਵਰ੍ਹੀਣੇ ਦੀ ਰਸਮ ਆਮ ਤੌਰ ਤੇ ਕੀਤੀ ਜਾਂਦੀ ਹੈ, ਜਿਸ ਦੀ ਸਿੱਖ ਸੱਭਿਆਚਾਰ ਵਿਚ ਕੋਈ ਥਾਂ ਨਹੀਂ। ਪੂਰਬਲੇ ਕਰਮਾਂ ਅਨੁਸਾਰ ਅਸੀਂ ਪਰਿਵਾਰਕ ਰੂਪ ਵਿਚ ਇਕੱਠੇ ਹੁੰਦੇ ਹਾਂ। ਅਕਾਲ ਪੁਰਖ ਦੇ ਸੱਦੇ ਮੁਤਾਬਕ ਸਮਾਂ ਆਉਣ ਤੇ ਇਕ ਦੂਜੇ ਤੋਂ ਵਿਛੜ ਜਾਂਦੇ ਹਾਂ, ਇਸ ਤਰ੍ਹਾਂ ਸਾਡਾ ਤੇ ਮਿਰਤਕ ਸਰੀਰ (ਪ੍ਰਾਣੀ) ਦਾ ਸੰਬੰਧ ਸਦਾ ਲਈ ਟੁੱਟ ਜਾਂਦਾ ਹੈ। ਪ੍ਰਭੂ ਦੇ ਭਾਣੇ ਵਿਚ ਰਹਿਣ ਲਈ ਗੁਰਬਾਣੀ ਸਾਨੂੰ ਪ੍ਰੇਰਨਾ ਦਿੰਦੀ ਹੈ :

**ਜੋ ਤੂੰ ਕਰਹਿ ਸੋਈ ਪਰਵਾਣੁ ॥**
**ਸਾਚੇ ਸਾਹਿਬ ਤੇਰਾ ਸਚੁ ਫੁਰਮਾਣੁ ॥**

*(ਆਸਾ, ਮਹਲਾ ੫, ੩੭੬)*

ਪ੍ਰਭੂ ਦੀ ਇੱਛਾ ਅਨੁਸਾਰ ਮਿਰਤਕ ਸਰੀਰ ਦੀ ਸਾਡੇ ਤੋਂ ਸਦਾ ਲਈ ਜੁਦਾਈ ਹੋ ਗਈ ਹੈ। ਵਰ੍ਹੀਣੇ ਦੀ ਰਸਮ ਦਾ ਰਹਿਤ ਮਰਯਾਦਾ ਵਿਚ ਕੋਈ ਜ਼ਿਕਰ ਨਹੀਂ ਹੈ, ਇਸ ਲਈ ਵਰ੍ਹੀਣੇ ਦੀ ਰਸਮ ਉਚਿਤ ਨਹੀਂ ਹੈ।

# ਸ਼ੁੱਧ ਉਚਾਰਨ ਸਮੇਂ ਬਿੰਦੀ, ਅੱਧਕ, ਪੈਰ ਵਿਚ ਹ, ਆਦਿ ਦਾ ਉਚਾਰਨ ਲੋੜ ਅਨੁਸਾਰ ਕਿਉਂ ਕਰਨਾ ਜ਼ਰੂਰੀ ਹੈ ?

ਪ੍ਰਿੰ: ਹਰਿਭਜਨ ਸਿੰਘ, ਲੁਧਿਆਣਾ

ਗੁਰਬਾਣੀ ਨਿਰੰਕਾਰ ਦਾ ਸਰੂਪ ਹੈ। ਇਸ ਵਿਚ ਅਕਾਲ ਪੁਰਖ ਵਾਹਿਗੁਰੂ ਦਾ ਸੰਦੇਸ਼ ਹੈ। ਗੁਰੂ ਸਾਹਿਬਾਨ ਨੇ ਜਗਤ ਜਲੰਦੇ ਨੂੰ ਸ਼ਾਂਤੀ ਦੇਣ, ਭੁੱਲੜ ਤੇ ਅਗਿਆਨੀ ਲੋਕਾਂ ਨੂੰ ਸਿੱਧੇ ਮਾਰਗ ਪਾਉਣ ਲਈ ਗੁਰਬਾਣੀ ਉਚਾਰਨ ਕੀਤੀ ਹੈ। ਹਰ ਇਕ ਗੁਰਸਿੱਖ ਦਾ ਫ਼ਰਜ਼ ਹੈ ਕਿ ਉਹ ਆਪਣੇ ਦੇਸ਼ ਤੇ ਦੁਨੀਆਂ ਦੇ ਦੂਜੇ ਦੇਸ਼ਾਂ ਅੰਦਰ ਗੁਰਬਾਣੀ ਦਾ ਚੰਗੀ ਤਰ੍ਹਾਂ ਪ੍ਰਚਾਰ ਕਰਨ ਵਾਸਤੇ ਪੂਰੀ ਤਰ੍ਹਾਂ ਦਿਲ ਲਗਾ ਕੇ ਕੋਸ਼ਿਸ਼ ਕਰੇ, ਤਾਂ ਕਿ ਆਤਮਕ ਤੇ ਸਰੀਰਕ ਸੁਖ ਦੇਣ ਵਾਲੀ ਰੱਬੀ ਬਾਣੀ ਤੋਂ ਦੂਸਰੇ ਲੋਕ ਭੀ ਲਾਭ ਪ੍ਰਾਪਤ ਕਰ ਸਕਣ। ਇਸ ਲਈ ਜ਼ਰੂਰੀ ਹੈ ਕਿ ਇਸ ਗੱਲ ਦਾ ਧਿਆਨ ਰੱਖ ਕੇ ਖੋਜ ਕੀਤੀ ਜਾਵੇ ਕਿ ਜਿਸ ਸੁਚੱਜੇ ਢੰਗ ਨਾਲ ਅਜਿਹੀ ਸੁੰਦਰ ਤੇ ਮਨ ਨੂੰ ਮੋਹਣ ਵਾਲੀ ਬਾਣੀ ਲਿਖੀ ਗਈ ਹੈ, ਉਹ ਅਸੂਲ ਤੇ ਨਿਯਮ ਗੁਰਬਾਣੀ ਵਿਚੋਂ ਖੋਜੇ ਜਾਣ ਤੇ ਉਸੇ ਅਨੁਸਾਰ ਸ਼ਬਦਾਂ ਦਾ ਸ਼ੁੱਧ ਉਚਾਰਨ ਤੇ ਅਰਥ ਆਦਿ ਕੀਤੇ ਜਾਣ। ਜੇ ਅਸੀਂ ਗੁਰਬਾਣੀ ਵਿਆਕਰਣ ਦੇ ਨਿਯਮਾਂ ਦੀ ਜਾਣਕਾਰੀ ਪ੍ਰਾਪਤ ਕਰ ਲਈਏ ਤਾਂ ਉਚਾਰਨ ਵਿਚ ਕਠਿਨਾਈ ਨਹੀਂ ਆ ਸਕਦੀ। ਵਿਆਕਰਣ ਕੀ ਹੁੰਦੀ ਹੈ? ਇਸਦਾ ਅਰਥ ਹੈ, ਸ਼ਬਦਾਂ ਦੇ ਸ਼ੁੱਧ ਸਰੂਪ ਲਿਖਣ ਤੇ ਉਨ੍ਹਾਂ ਦੇ ਸਹੀ ਅਰਥ ਕਰਨ ਦੇ ਨਿਯਮ; ਸ਼ਬਦ ਕਿਸ ਤਰ੍ਹਾਂ ਸ਼ੁੱਧ ਲਿਖੇ ਜਾਂਦੇ ਹਨ ਤੇ ਉਨ੍ਹਾਂ ਦਾ ਸਹੀ ਉਚਾਰਨ ਕਿਸ ਤਰ੍ਹਾਂ ਕੀਤਾ ਜਾਣਾ ਚਾਹੀਦਾ ਹੈ। ਗੁਰਬਾਣੀ ਮੰਤ੍ਰਾਂ, ਜੰਤ੍ਰਾਂ, ਤੰਤ੍ਰਾਂ ਵਾਂਗ ਪੜ੍ਹ ਕੇ ਵਰਤੋਂ ਕਰਨ ਲਈ ਨਹੀਂ, ਸਗੋਂ ਉਸ ਵਿਚ ਦੱਸੀ ਗਈ ਗੁਰਮਤਿ ਉੱਪਰ ਸੋਚ ਸਮਝ ਕੇ ਅਮਲ ਕਰਨ ਲਈ ਹੈ। ਸਹੀ ਅਰਥ ਤਦ ਹੀ ਹੋ ਸਕਦੇ ਹਨ ਜੇ ਗੁਰਬਾਣੀ ਦਾ ਉਚਾਰਨ ਸ਼ੁੱਧ ਹੋਵੇ।

ਗੁਰਬਾਣੀ ਦੀ ਲਿਖਾਈ ਅੰਦਰ ਇਹ ਨਿਯਮ ਵਰਤਿਆ ਗਿਆ ਹੈ ਕਿ ਸ਼ਬਦਾਂ ਨੂੰ ਇਕ ਥਾਂ ਤੇ ਬਿੰਦੀ ਸਹਿਤ ਤੇ ਦੂਜੀ ਥਾਂ ਉਹਨਾਂ ਹੀ ਸ਼ਬਦਾਂ ਨੂੰ ਬਿਨਾਂ ਬਿੰਦੀ ਲਗਾਏ ਲਿਖਿਆ ਹੋਇਆ ਹੈ। ਇਸੇ ਤਰ੍ਹਾਂ ਸ਼ਬਦਾਂ ਦੇ ਪੈਰ ਵਿਚ 'ਹ' ਇਕ ਥਾਂ ਤੇ ਸ਼ਬਦਾਂ ਨਾਲ ਲਗਾਇਆ ਗਿਆ ਹੈ ਪਰ ਦੂਸਰੀ ਥਾਂ ਤੇ ਨਹੀਂ। ਇਵੇਂ ਹੀ ਟਿੱਪੀ ਬਾਰੇ ਕੀਤਾ ਗਿਆ ਹੈ। ਗੁਰੂ ਜੀ ਨੇ ਐਸੀ ਅਗਵਾਈ, ਸ਼ਬਦਾਂ ਦੇ ਸ਼ੁੱਧ ਉਚਾਰਨ ਵਿਚ ਕਰ ਦਿੱਤੀ ਹੈ ਕਿ ਸ਼ਬਦਾਂ ਨੂੰ ਸ਼ੁੱਧ ਉਚਾਰਨ ਸਮੇਂ ਬਿੰਦੀ, ਟਿੱਪੀ, ਅੱਧਕ ਤੇ ਪੈਰ ਵਿਚ 'ਹ' ਲੋੜ ਅਨੁਸਾਰ ਲਗਾ ਲਿਆ ਜਾਵੇ। ਐਸਾ ਇਸ ਲਈ ਕੀਤਾ ਗਿਆ ਹੈ ਕਿ ਅਸੀਂ ਗੁਰਬਾਣੀ ਨੂੰ ਸੋਚ ਸਮਝ ਕੇ, ਸੂਝ-ਬੂਝ ਨਾਲ ਅਕਲ ਸਹਿਤ ਪੜ੍ਹੀਏ, ਤੇ ਧਿਆਨ ਨਾਲ ਪੜ੍ਹ ਕੇ ਅਰਥਾਂ ਦੀ ਸੋਝੀ ਕਰ ਸਕੀਏ।

ਕੁਝ ਭੋਲੇ-ਭਾਲੇ ਸ਼ਰਧਾਲੂ ਸੱਜਣ ਗੁਰਬਾਣੀ ਦਾ ਸ਼ੁੱਧ ਉਚਾਰਨ ਇਸ ਲਈ ਨਹੀਂ ਕਰਦੇ ਕਿ ਕਿਤੇ ਆਪਣੇ ਕੋਲੋਂ ਕੋਈ ਬਿੰਦੀ, ਅੱਧਕ, ਟਿੱਪੀ ਆਦਿ ਲਾਇਆਂ ਪਾਠ ਅਸ਼ੁੱਧ ਨਾ ਹੋ ਜਾਵੇ ਅਤੇ ਉਹ ਕੋਈ ਅਵੱਗਿਆ ਨਾ ਕਰ ਬਹਿਣ। ਅਜਿਹੇ ਪ੍ਰੇਮੀ ਆਪਣੇ ਤੌਰ 'ਤੇ ਇਸ ਮਸਲੇ ਨੂੰ ਘੋਖਣੋਂ ਤੇ ਹੱਲ ਕਰਨੋਂ ਅਸਮਰਥ ਹੁੰਦੇ ਹਨ ਅਤੇ ਪਿਆਰ, ਵਿਚਾਰ ਤੇ ਜੁਗਤੀ ਨਾਲ ਸਮਝਾਇਆਂ ਸਮਝ ਜਾਂਦੇ ਹਨ। ਪਰੰਤੂ ਮੁਸ਼ਕਲ ਉਥੇ ਆਉਂਦੀ ਹੈ ਜਿਥੇ ਕਿਸੇ ਗੁਰਬਾਣੀ ਵਿਆਕਰਣ ਤੋਂ ਅਣਜਾਣ ਹੱਠੀ, 'ਸੰਪਰਦਾਈ' ਪਾਠੀ ਅਥਵਾ ਅਨਪੜ੍ਹ ਗ੍ਰੰਥੀ ਸਿੰਘ ਨਾਲ ਵਾਹ ਪੈ ਜਾਵੇ। ਉਹ ਪਾਠ ਨੂੰ ਜਿਵੇਂ ਲਿਖਿਆ ਹੈ, ਤਿਵੇਂ ਹੀ ਉਚਾਰਨ ਕਰਨ ਲਈ ਹੱਠ ਕਰਦਾ ਹੈ ਤੇ ਵਿਆਕਰਣਿਕ ਨਿਯਮਾਂ ਨੂੰ ਸਮਝ ਕੇ ਸ਼ੁੱਧ ਉਚਾਰਨ ਕਰਨ ਲਈ ਤਿਆਰ ਨਹੀਂ ਹੁੰਦਾ ਭਾਵੇਂ ਹਜ਼ਾਰ ਯਤਨ ਕਰੋ ਤੇ ਪਿਆਰ ਤੇ ਵੀਚਾਰ ਨਾਲ ਪ੍ਰੇਰਨਾ ਕਰੋ। ਅਜਿਹੇ ਸੱਜਣ ਉਪਰੋਕਤ ਵਿਚਾਰ ਤੇ ਨਿਯਮਾਂ ਤੋਂ ਅਣਜਾਣ ਹੋਣ ਕਾਰਨ, ਇਸ ਹੱਠ ਦੇ ਧਾਰਨੀ ਹਨ ਕਿ ਸ਼ਬਦਾਂ ਦੇ ਸਰੂਪ ਨੂੰ ਉਸੇ ਤਰ੍ਹਾਂ ਉਚਾਰਨਾ ਚਾਹੀਦਾ ਹੈ ਜਿਵੇਂ ਉਹ ਗੁਰਬਾਣੀ ਵਿਚ ਵਰਤੇ ਗਏ ਹਨ। ਜਿਥੇ ਬਿੰਦੀ ਨਹੀਂ ਲੱਗੀ, ਉਥੇ ਲੋੜ ਪੈਣ ਤੇ ਵੀ ਨਹੀਂ ਉਚਾਰਨੀ, ਜਿਥੇ ਟਿੱਪੀ ਨਹੀਂ ਲੱਗੀ ਪਰ ਸ਼ੁੱਧ ਉਚਾਰਨ ਟਿੱਪੀ ਲਾ ਕੇ ਹੀ ਬਣਦਾ ਹੈ ਉਥੇ ਟਿੱਪੀ ਨਹੀਂ ਉਚਾਰਨੀ। ਉਹ ਕਹਿੰਦੇ ਹਨ ਕਿ ਜਿਵੇਂ ਗੁਰਬਾਣੀ ਦੀ ਲਿਖਾਈ ਹੈ ਉਹਨਾਂ ਸ਼ਬਦਾਂ ਨੂੰ ਉਸੇ ਅਨੁਸਾਰ ਪੜ੍ਹਿਆ ਜਾਵੇ। ਅਜਿਹੇ ਸੱਜਣਾਂ ਦੇ ਇਸ ਵੀਚਾਰ ਵਿਚ ਕੋਈ ਦਲੀਲ ਜਾਂ ਠੀਕ ਸੇਧ ਨਹੀਂ। ਇਹ ਪਾਠਕ ਅੱਗੇ ਦਿੱਤੀਆਂ ਉਦਾਹਰਣਾਂ ਤੋਂ ਭਲੀ ਭਾਂਤ ਸਮਝ ਜਾਣਗੇ। **ਇਥੇ ਅਸੀਂ ਅਜਿਹੇ ਸੱਜਣਾਂ ਪਾਸੋਂ ਹੇਠ ਲਿਖੀਆਂ ਪੁੱਛਾਂ ਪੁੱਛਦੇ ਹਾਂ ਕਿ ਜੇ ਤੁਸੀਂ ਕਹਿੰਦੇ ਹੋ ਕਿ ਉਚਾਰਨ ਸ਼ਬਦ ਦੇ ਸਰੂਪਾਂ ਦੇ ਵਰਤੇ ਗਏ ਅਨੁਸਾਰ ਹੀ ਕੀਤਾ ਜਾਵੇ ਤਾਂ ਤੁਸੀਂ ਆਪ ਵੀ ਇਸ ਗੱਲ ਨੂੰ ਦ੍ਰਿੜ੍ਹਤਾ ਨਾਲ ਨਹੀਂ ਨਿਭਾ ਰਹੇ। ਜਿਵੇਂ :**

1. ਗੁਰੂ ਗ੍ਰੰਥ ਸਾਹਿਬ ਜੀ ਦੇ ਅਰੰਭ ਵਿਚ '੧ਓ' ਲਿਖਿਆ ਹੋਇਆ ਹੈ। ਉਪਰੋਕਤ ਸੱਜਣ ਇਸ ਦਾ ਉਚਾਰਨ 'ਇਕ ਓਅੰਕਾਰ' ਕਰਦੇ ਹਨ, ਜੋ ਸ਼ੁੱਧ ਹੈ। ਪਰ ਲਿਖੇ ਹੋਏ 'ਓ' ਦਾ ਉਚਾਰਨ ਉਹਨਾਂ

ਓਅੰਕਾਰ ਕਿਉਂ ਕੀਤਾ ਜਦੋਂ ਕਿ ਉਹਨਾਂ ਦੇ ਵਿਚਾਰ ਮੁਤਾਬਕ ਜਿਵੇਂ ਲਿਖਿਆ ਹੈ ਉਸੇ ਤਰ੍ਹਾਂ ਪੜ੍ਹਨਾ ਹੈ?

2. ਗੁਰਬਾਣੀ ਵਿਚ ਸਲੋਕ ਮਹਲਾ ੧, ਮਹਲਾ ੩, ਮਹਲਾ ੪ ਆਦਿ ਸਿਰਲੇਖ ਹਨ। ਇਹਨਾਂ ਦਾ ਉਚਾਰਨ ਉਪ੍ਰੋਕਤ ਸੱਜਣ ਮਹਲਾ ਪਹਿਲਾ, ਮਹਲਾ ਤੀਜਾ, ਮਹਲਾ ਚੌਥਾ ਕਰਦੇ ਹਨ। ਜੋ ਸ਼ੁੱਧ ਹੈ, ਗੁਰਬਾਣੀ ਵਿਚ ਲਿਖੇ ੧, ੨, ੩, ੪ ਆਦਿ ਦਾ ਉਚਾਰਨ ਉਹਨਾਂ ਲਿਖਾਈ ਮੁਤਾਬਕ ਇਕ, ਦੋ, ਤਿੰਨ, ਚਾਰ ਦੀ ਬਜਾਏ ਪਹਿਲਾ, ਦੂਜਾ, ਤੀਜਾ, ਚੌਥਾ ਕਿਵੇਂ ਕਰ ਲਿਆ ਜਦੋਂ ਕਿ ਐਸਾ ਲਿਖਿਆ ਹੋਇਆ ਨਹੀਂ, ਤੇ ੧ੴ ਵਿਚਲੇ '੧' ਦਾ ਉਚਾਰਨ ਉਹ ਇਕ ਹੀ ਕਰਦੇ ਹਨ 'ਪਹਿਲਾ ਨਹੀਂ' ਇਹ ਕਿਉਂ?

3. ਗੁਰੂ ਗ੍ਰੰਥ ਸਾਹਿਬ ਵਿਚ **'ਅੱਧਕ'** ਦੀ ਵਰਤੋਂ ਕਿਧਰੇ ਵੀ ਨਹੀਂ ਕੀਤੀ ਗਈ। ਪਰ ਉਪਰੋਕਤ ਸੱਜਣ ਬੇਅੰਤ ਸ਼ਬਦਾਂ ਉੱਪਰ ਆਪਣੇ ਕੋਲੋਂ ਅੱਧਕ ਉਚਾਰ ਕੇ ਸ਼ੁੱਧ ਉਚਾਰਨ ਕਰਦੇ ਹਨ ਜੋ ਕਿ ਉਨ੍ਹਾਂ ਦੇ ਆਪਣੇ ਨਿਯਮ ਅਨੁਸਾਰ ਵਿਰੋਧੀ ਗੱਲ ਹੈ। ਜੇ ਅੱਧਕ ਲਿਖੀ ਨਹੀਂ ਗਈ ਤਾਂ ਉਹ ਆਪਣੇ ਵਿਚਾਰਾਂ ਅਨੁਸਾਰ ਉਚਾਰਨ ਦਾ ਹੱਕ ਨਹੀਂ ਰੱਖਦੇ। ਜਿਵੇਂ ਸ਼ਬਦ 'ਮੁਸਲਾ' ਲਿਖਿਆ ਹੈ ਪਰ ਉਹ ਇਸ ਦਾ ਸ਼ੁੱਧ ਉਚਾਰਨ **'ਮੁਸੱਲਾ'** ਅੱਧਕ ਲਾ ਕੇ ਕਰਨਗੇ। ਸ਼ਬਦ 'ਲਖ' ਲਿਖਿਆ ਹੈ ਪਰ ਉਹ ਸ਼ੁੱਧ ਉਚਾਰਨ ਅੱਧਕ ਲਾ ਕੇ **ਲੱਖ** ਕਰਨਗੇ। ਸੱਚ ਤਾਂ ਇਹ ਹੈ ਕਿ ਅੱਧਕ ਲਗਾਏ ਬਿਨਾਂ ਪਾਠ ਕਰਨਾ ਔਖਾ ਤੇ ਨਿਰਾਰਥਕ ਹੋ ਜਾਵੇਗਾ।

4. ਗੁਰਬਾਣੀ ਵਿਚ ਕੁਝ ਅੱਖਰ ਕੇਵਲ ਮੁਕਤਾ ਸਰੂਪ ਵਿਚ ਵੀ ਵਰਤੇ ਗਏ ਹਨ, ਜਿਵੇਂ :

(1) **ਸਦਾ ਅਨੰਦੁ 'ਨ' ਹੋਵੀ ਸੋਗੁ ॥** (੮੯੩)

(2) **ਅਖੀ 'ਤ' ਮੀਟਹਿ ਨਾਕ ਪਕੜਹਿ ਠਗਣ ਕਉ ਸੰਸਾਰੁ ॥** (੬੬੨)

ਉਪਰੋਕਤ ਤੁਕ ਨੰਬਰ (1) ਵਿਚ 'ਨ' ਅੱਖਰ ਕੇਵਲ ਮੁਕਤਾ ਹੀ ਵਰਤਿਆ ਹੈ, ਇਸ ਨੂੰ **ਕੰਨਾ ਲੱਗਾ ਨਹੀਂ** ਪਰ ਉਪਰੋਕਤ ਸੱਜਣ ਇਸ ਦਾ ਸ਼ੁੱਧ ਉਚਾਰਨ ਆਪਣੇ ਕੋਲੋਂ ਕੰਨਾ ਲਗਾ ਕੇ 'ਨਾ' ਕਰਨਗੇ। ਦੂਜੇ ਨੰਬਰ (2) ਵਿਚ ਕੇਵਲ ਅੱਖਰ 'ਤ' ਮੁਕਤਾ ਹੈ। ਇਸ ਨੂੰ ਕੰਨਾ ਲੱਗਿਆ ਨਹੀਂ ਪਰ ਇਸ ਦਾ ਉਚਾਰਨ ਉਹ ਆਪਣੇ ਕੋਲੋਂ ਕੰਨਾ ਲਗਾ ਕੇ 'ਤਾਂ' ਕਰਨਗੇ। ਜੇ ਗੁਰੂ ਸਾਹਿਬ ਨੇ 'ਨ' ਤੇ 'ਤ' ਅੱਖਰਾਂ ਨਾਲ ਕੰਨਾ ਨਹੀਂ ਲਗਾਇਆ ਤਾਂ ਅਜਿਹੇ ਸੱਜਣ ਲਿਖੇ ਅਨੁਸਾਰ ਨੰਨਾ ਤੇ ਤੱਤਾ ਉਚਾਰਨ ਕਰਨ ਦੀ ਬਜਾਏ ਆਪਣੇ ਕੋਲੋਂ ਕੰਨਾ ਲਗਾ ਕੇ, **ਨਾ** ਤੇ **ਤਾਂ** ਉਚਾਰਨ ਕਿਉਂ ਕਰਦੇ ਹਨ? ਹੈਰਾਨੀ ਹੁੰਦੀ ਹੈ ਕਿ ਅਜਿਹੇ ਸੱਜਣ ਕੰਨਾ ਆਪਣੇ ਕੋਲੋਂ ਲਗਾਉਣ ਦੀ ਖੁਲ੍ਹ ਤਾਂ ਲੈ ਲੈਂਦੇ ਹਨ ਪਰ ਬਿੰਦੀ ਨਿਯਮ ਅਨੁਸਾਰ ਲਗਾ ਕੇ ਸ਼ੁੱਧ ਪਾਠ ਕਰਨ ਤੋਂ ਡਰਦੇ ਹਨ।

(5) ਗੁਰਬਾਣੀ ਅੰਦਰ ਕੁਝ ਥਾਵਾਂ ਤੇ ਮ: ੩, ਮ: ੫ ਲਿਖਿਆ ਹੋਇਆ ਹੈ। ਮ: ਸੰਖੇਪ ਸਰੂਪ ਹੈ, ਮਹਲਾ ਦਾ। ਅਜਿਹੀ ਥਾਈਂ ਉਨ੍ਹਾਂ ਦਾ ਮਹਲਾ ਤੀਜਾ, ਮਹਲਾ ਚੌਥਾ, ਮਹਲਾ ਪੰਜਵਾਂ ਪੜ੍ਹਿਆ ਜਾਣਾ ਸ਼ੁੱਧ ਉਚਾਰਨ ਹੈ। ਪਰ ਜੋ ਕਹਿੰਦੇ ਹਨ ਜਿਵੇਂ ਲਿਖਿਆ ਹੈ ਉਸੇ ਤਰ੍ਹਾਂ ਪੜ੍ਹਨਾ ਚਾਹੀਦਾ ਹੈ ਤਾਂ ਕੀ ਉਹ ਇਨ੍ਹਾਂ ਦਾ ਉਚਾਰਨ 'ਮ' ਦੋ ਬਿੰਦੀਆਂ ਤਿੰਨ, 'ਮ' ਦੋ ਬਿੰਦੀਆਂ ਚਾਰ ਆਦਿ ਉਚਾਰਨ ਕਰਨਗੇ?

(6) ਜੋ ਸੱਜਣ ਕਹਿੰਦੇ ਹਨ ਕਿ ਗੁਰਬਾਣੀ ਅੰਦਰ ਲਿਖਿਆ ਹੋਇਆ ਸ਼ਬਦ ਉਸੇ ਤਰ੍ਹਾਂ ਪੜ੍ਹਿਆ ਜਾਣਾ ਚਾਹੀਦਾ ਹੈ, ਜਿਸ ਤਰ੍ਹਾਂ ਉਸ ਨੂੰ ਵਰਤਿਆ ਗਿਆ ਹੈ, ਉਹਨਾਂ ਪ੍ਰਤੀ ਬੇਨਤੀ ਹੈ ਕਿ ਹੇਠ ਲਿਖੇ ਸ਼ਬਦਾਂ ਦਾ ਉਚਾਰਨ ਉਹ ਕਿਵੇਂ ਕਰਨਗੇ?

**ਦ੍ਰਿੜੰਤਣ: ਲਿਖਣ: ਸੰਪੂਰਨ:, ਰੰਗਣ:**

ਉਹਨਾਂ ਦੇ ਹਿਸਾਬ ਨਾਲ ਤਾਂ ਉਚਾਰਨ ਦ੍ਰਿੜੰਤਣ ਦੋ ਬਿੰਦੀਆਂ, ਲਿਖਣ ਦੋ ਬਿੰਦੀਆਂ, ਸੰਪੂਰਨ ਦੋ ਬਿੰਦੀਆਂ, ਰੰਗਣ ਦੋ ਬਿੰਦੀਆਂ ਬਣਦਾ ਹੈ। ਪਰ ਸੰਸਕ੍ਰਿਤ ਦੀ ਵਰਨਮਾਲਾ ਵਿਚ ਆਈਆਂ ਇਹਨਾਂ ਵਿਸਰਗਾਂ (:) ਦਾ ਉਚਾਰਨ ਅੱਧੇ 'ਹ' ਵਾਂਗੂੰ ਹੈ ਤੇ ਪਾਠ ਕਰਨ ਸਮੇਂ ਉਪ੍ਰੋਕਤ ਸੱਜਣ ਵੀ **ਦ੍ਰਿੜੰਤਣਹਿ, ਲਿਖਣਹਿ, ਸੰਪੂਰਣਹਿ, ਰੰਗਣਹਿ** ਹੀ ਪਾਠ ਕਰਦੇ ਹਨ, ਦੋ ਬਿੰਦੀਆਂ ਪਾਠ ਨਹੀਂ ਕਰਦੇ। ਜੇ ਅਸੀਂ (:) ਵਿਸਰਗਾਂ ਦਾ ਪਾਠ ਸੰਸਕ੍ਰਿਤ ਦੀ ਸਾਹਿਤਕਾਰੀ ਅਨੁਸਾਰ ਸ਼ੁੱਧ ਕਰ ਲੈਂਦੇ ਹਾਂ ਤਾਂ ਗੁਰੂ ਗ੍ਰੰਥ ਸਾਹਿਬ ਵਿਚ ਵਰਤੀਆਂ ਗਈਆਂ ਬਾਕੀ ਬੋਲੀਆਂ ਦਾ ਉਚਾਰਨ ਉਹਨਾਂ ਦੀ ਸਾਹਿੱਤਕਾਰੀ ਮੁਜਬ ਕਿਉਂ ਨਹੀਂ ਕਰਦੇ? ਜਿਵੇਂ **ਸੇਖ** ਨੂੰ ਸ਼ੇਖ, **ਖੁਸੀ** ਨੂੰ ਖ਼ੁਸ਼ੀ, ਸ਼ੁੱਧ ਉਚਾਰਨ ਬਣਦਾ ਹੈ ਪਰ ਅਸੀਂ ਪੈਰ ਵਿਚ ਬਿੰਦੀ ਲਗਾ ਕੇ ਉਚਾਰਨ ਕਰਨ ਤੋਂ ਡਰਦੇ ਹਾਂ। ਇਸੇ ਤਰ੍ਹਾਂ **ਜਨ (ਇਸਤਰੀ), ਪੇਸ, ਗੋਸ, ਮਸਹੂਰ** ਆਦਿ ਫ਼ਾਰਸੀ ਸ਼ਬਦਾਂ ਦਾ ਸ਼ੁੱਧ ਉਚਾਰਨ ਜ਼ਨ, ਪੇਸ਼, ਗੋਸ਼ ਅਤੇ ਮਸ਼ਹੂਰ, ਪੈਰ ਵਿਚ ਬਿੰਦੀ ਲਗਾ ਕੇ ਸ਼ੁੱਧ ਹੋਵੇਗਾ।

(7) ਜੋ ਸੱਜਣ ਇਹ ਕਹਿੰਦੇ ਹਨ ਕਿ ਜਿਵੇਂ ਗੁਰਬਾਣੀ ਵਿਚ ਸ਼ਬਦਾਂ ਦੇ ਸਰੂਪ ਵਰਤੇ ਗਏ ਹਨ ਉਸੇ ਤਰ੍ਹਾਂ ਹੀ ਪੜ੍ਹਨੇ ਹਨ ਤਾਂ ਉਹਨਾਂ ਦੀ ਸੇਵਾ ਵਿਚ ਨਿੰਮ੍ਰਤਾ ਸਹਿਤ ਬੇਨਤੀ ਹੈ ਕਿ ਹੇਠ ਲਿਖੇ ਸ਼ਬਦਾਂ ਦਾ 'ਉਚਾਰਨ' ਉਹ ਕਿਵੇਂ ਕਰਨਗੇ :

**ਨਰਕ, ਨਰਕੁ, ਨਰਕਿ,**

ਅਜਿਹੇ ਸੱਜਣ ਇਹਨਾਂ ਤਿੰਨਾਂ ਸਰੂਪਾਂ ਦਾ ਉਚਾਰਨ ਠੀਕ **ਨਰਕ** ਹੀ ਕਰਨਗੇ। ਜਦੋਂ ਕਿ ਉਹਨਾਂ ਦਾ ਆਪਣੇ ਹਠ ਅਨੁਸਾਰ ਔਂਕੜ ਵਾਲੇ ਨਰਕੁ ਦਾ ਉਚਾਰਨ **ਨਰਕੋ** ਤੇ ਸਿਹਾਰੀ ਵਾਲੇ ਨਰਕਿ ਦਾ ਉਚਾਰਨ **ਨਰਕੇ** ਹੋਣਾ ਚਾਹੀਦਾ ਹੈ। ਜਿਵੇਂ ਸ਼ਬਦਾਂ ਦਾ ਸਰੂਪ ਵਰਤਿਆ ਗਿਆ ਹੈ, ਉਸੇ ਤਰ੍ਹਾਂ ਪੜ੍ਹਨ ਵਾਲੇ ਸੱਜਣ, ਔਂਕੜ ਤੇ ਸਿਹਾਰੀ, ਆਪਣੇ ਆਪ ਉਚਾਰਨ ਕਰਨ ਲੱਗਿਆਂ ਕਿਉਂ ਛੱਡ ਦਿੰਦੇ ਹਨ? ਜੇ ਇਸ ਸੰਬੰਧੀ ਉਹਨਾਂ ਕੋਲੋਂ ਪੁੱਛੀਏ ਤਾਂ ਉੱਤਰ ਦੇਣਗੇ ਕਿ ਅਖ਼ੀਰਲੀ ਔਂਕੜ ਤੇ ਸਿਹਾਰੀ ਅਰਥ

ਕਰਨ ਲਈ ਹੈ, ਉਚਾਰਨ ਲਈ ਨਹੀਂ। ਹੈਰਾਨੀ ਹੁੰਦੀ ਹੈ ਕਿ ਜਿਸ ਨਿਯਮ ਦੀ ਉਨ੍ਹਾਂ ਨੂੰ ਸਮਝ ਹੈ, ਉਸ ਤੇ ਉਹ ਅਮਲ ਕਰ ਲੈਂਦੇ ਹਨ ਤੇ ਜਿਹਨਾਂ ਬਾਰੇ ਪਤਾ ਨਹੀਂ, ਉਹਨਾਂ ਨੂੰ ਸਮਝਣ ਲਈ ਉਹ ਤਿਆਰ ਨਹੀਂ। ਜੇ ਗੁਰਬਾਣੀ ਦੇ ਸ਼ਬਦਾਂ ਨੂੰ, ਜਿਵੇਂ ਸਰੂਪ ਲਿਖੇ ਹਨ ਉਸੇ ਤਰ੍ਹਾਂ ਪੜ੍ਹਨਾ ਹੈ ਤਾਂ ਅੰਤਲੀ ਔਂਕੜ ਤੇ ਸਿਹਾਰੀ ਕਿਵੇਂ ਛੱਡੀ ਜਾ ਸਕਦੀ ਹੈ। ਉਹਨਾਂ ਦੀ ਗੱਲ ਤੋਂ ਹੀ ਇਹ ਸਾਬਤ ਹੁੰਦਾ ਹੈ ਕਿ ਜਿਵੇਂ ਅੰਤਲੀ ਸਿਹਾਰੀ ਤੇ ਔਂਕੜ ਗੁਰਬਾਨੀ ਵਿਆਕਰਨਿਕ ਨਿਯਮਾਂ ਅਨੁਸਾਰ ਉਚਾਰਨ ਲਈ ਨਹੀਂ, ਇਸੇ ਤਰ੍ਹਾਂ ਵਿਆਕਰਣ ਦੇ ਬਾਕੀ ਨਿਯਮਾਂ ਅਨੁਸਾਰ ਬਿੰਦੀ, ਟਿੱਪੀ, ਅੱਧਕ ਆਦਿ ਲਾ ਕੇ ਸ਼ੁੱਧ ਉਚਾਰਨ ਕੀਤੇ ਜਾਣਾ ਯੋਗ ਹੈ।

(8) ਜੋ ਸੱਜਣ ਇਹ ਕਹਿੰਦੇ ਹਨ ਕਿ ਗੁਰਬਾਣੀ ਵਿਚ ਅੰਕਿਤ ਸ਼ਬਦਾਂ ਦੇ ਸਰੂਪਾਂ ਨੂੰ ਉਵੇਂ ਹੀ ਪੜ੍ਹਨਾ ਹੈ ਜਿਵੇਂ ਉਹ ਲਿਖੇ ਹਨ ਤਾਂ ਹੇਠ ਲਿਖੇ ਸ਼ਬਦਾਂ ਦਾ ਉਚਾਰਨ ਉਹ ਕਿਵੇਂ ਕਰਨਗੇ, ਜਿਹਨਾਂ ਨੂੰ **ਦੋ ਮਾਤ੍ਰਾਂ** ਲੱਗੀਆਂ ਹਨ? ਜਿਵੇਂ ਕਿ :

**ਸੁੋਹਾਗਣਿ, ਜੁੋਆਨੀ, ਸੁੋਹੇਲਾ, ਗੁੋਬਿੰਦੁ, ਲੁੋਭਾਨ,**

ਅਜਿਹੇ ਸ਼ਬਦਾਂ ਦੇ ਪਹਿਲੇ ਅੱਖਰ ਨੂੰ ਔਂਕੜ ਵੀ ਲੱਗੀ ਹੈ ਤੇ ਹੋੜਾ ਵੀ। ਉਪ੍ਰੋਕਤ ਸੱਜਣ ਇਕੋ ਸਮੇਂ ਹੋੜਾ ਤੇ ਔਂਕੜ ਨੂੰ ਇਕੱਠੇ ਕਿਵੇਂ ਉਚਾਰਨਗੇ? ਜੇ ਔਂਕੜ ਉਚਾਰਨਗੇ ਤਾਂ ਹੋੜਾ ਨਹੀਂ ਉਚਾਰਨ ਹੋਣਾ ਤੇ ਜੇ ਹੋੜਾ ਉਚਾਰਨਗੇ ਤਾਂ ਔਂਕੜ ਨਹੀਂ ਉਚਾਰੀ ਜਾਣੀ। ਇਸ ਲਈ ਇਕ ਮਾਤ੍ਰਾ ਤਾਂ ਉਹਨਾਂ ਨੂੰ ਛੱਡਣੀ ਹੀ ਪਵੇਗੀ ਜੋ ਕਿ ਉਹਨਾਂ ਦੇ ਆਪਣੇ ਬਣਾਏ ਹੋਏ ਨਿਯਮ ਦੇ ਵਿਰੁੱਧ ਹੈ। ਇਸ ਲਈ ਕਿਸ ਮਾਤ੍ਰਾ ਨੂੰ ਪੜ੍ਹਿਆ ਜਾਵੇ ਤੇ ਕਿਸ ਨੂੰ ਛੱਡਿਆ ਜਾਵੇ ਬਾਰੇ ਨਿਰਣਾ ਕਰਨ ਲਈ ਉਹਨਾਂ ਨੂੰ ਕਿਸੇ ਵਿਆਕਰਨਿਕ ਨਿਯਮ ਦੀ ਅਗਵਾਈ ਲੈਣੀ ਪਵੇਗੀ।

(9) ਉਪ੍ਰੋਕਤ ਵਿਚਾਰ ਵਾਲੇ ਸੱਜਣ ਸ਼ਬਦ ਮਹਲਾ ਦਾ ਉਚਾਰਨ ਆਪਣੇ ਕੋਲੋਂ ਵਾਧੂ ਅੱਧਕ ਲਾ ਕੇ **ਮਹੱਲਾ** ਕਰਦੇ ਹਨ ਜੋ ਕਿ ਉਹਨਾਂ ਦੇ ਆਪਣੇ ਨਿਯਮ ਮੁਤਾਬਕ ਵੀ ਗ਼ਲਤ ਹੈ। ਜਦੋਂ ਹੇਠ ਲਿਖੇ ਸਿਰਲੇਖ :

**ਸਿਰੀਰਾਗੁ ਮਹਲੁ ੧॥ (ਪੰਨਾ ੧੬ ਸ਼ਬਦ ਨੰ: ੬)**

**ਸਿਰੀਰਾਗੁ ਮਹਲਾ ੧॥ (ਪੰਨਾ ੧੮ ਸ਼ਬਦ ਨੰ: ੧੨)**

ਆਉਂਦੇ ਹਨ ਤਾਂ **ਮਹਲੁ ਉੱਤੇ ਅੱਧਕ ਲਾ ਕੇ ਮਹੱਲ ਨਹੀਂ ਪੜ੍ਹਦੇ, ਮਹਲੁ ਹੀ ਪੜ੍ਹਦੇ ਹਨ** ਤੇ ਇਸ ਤਰ੍ਹਾਂ ਕਿਧਰੇ ਅੱਧਕ ਲਾ ਲਈ ਕਿਧਰੇ ਨਾ ਲਾਈ, ਆਪਣੇ ਅਟਕਲ-ਪਚੂ ਨਿਯਮ ਵਰਤਦੇ ਹਨ ਜੋ ਕਿ ਸ਼ੁੱਧ ਉਚਾਰਨ ਦੇ ਨਿਯਮਾਂ ਅਨੁਸਾਰ ਸਰਾ-ਸਰ ਗ਼ਲਤ ਹੈ। ਇਥੇ ਹੀ ਬਸ ਨਹੀਂ, ਕਈ ਸੱਜਣ ਐਸੇ ਵੀ ਹਨ ਜੋ ਮਹਲਾ ਪਹਿਲਾ, ਦੂਜਾ, ਤੀਜਾ, ਚੌਥਾ ਤਾਂ ਸ਼ੁੱਧ ਉਚਾਰਨ ਕਰਨਗੇ ਪਰ ਜਦੋਂ **ਮਹਲਾ ੫** ਤੇ **ਮਹਲਾ ੯** ਦਾ ਉਚਾਰਨ ਕਰਨਾ ਹੋਵੇਗਾ ਤਾਂ ਮਹਲਾ ਪੰਜਵਾ, ਮਹਲਾ ਨੌਵਾ, ਕਰਨਗੇ। ਪੰਜਵਾਂ ਤੇ ਨੌਵਾਂ ਕਰਮ-ਵਾਚਕ ਸੰਖਿਅਕ ਵਿਸ਼ੇਸ਼ਣ ਹੈ ਪਰੰਤੂ ਪੰਜਵਾ ਤੇ ਨਾਵਾ, ਤਾਂ ਨਿਰਾਰਥਕ ਸ਼ਬਦ ਹੈ। ਅੱਖਰ ੫ ਤੇ ੯ ਨੂੰ ਪੰਜਵਾ ਤੇ ਨੌਵਾ ਆਪਣੀ ਮਰਜੀ ਨਾਲ ਪੜ੍ਹ ਲੈਣਾ ਅਜਿਹੇ ਸੱਜਣਾਂ ਦੇ ਭਾਣੇ ਠੀਕ ਹੈ ਪਰ ਬਿੰਦੀ ਲਗਾ ਕੇ ਪੰਜਵਾਂ ਤੇ ਨੌਵਾਂ ਉਚਾਰਨ ਕਰਨਾ ਗ਼ਲਤ। ਇਸ ਬਾਰੇ ਪਾਠਕ ਆਪ ਹੀ ਨਿਰਣਾ ਕਰ ਸਕਦੇ ਹਨ। (ਮਹਲਾ ਸ਼ਬਦ ਦਾ ਉਚਾਰਨ, 'ਮਹਲਾ' ਬਿਨਾਂ ਅੱਧਕ ਲਗਾਏ ਕਰਨਾ ਸ਼ੁੱਧ ਹੈ)।

ਅਜਿਹੇ ਵਿਚਾਰਾਂ ਵਾਲੇ ਉਪ੍ਰੋਕਤ ਸੱਜਣਾਂ ਨੂੰ ਜੇਕਰ ਉੱਪਰਲੀ ਸਾਰੀ ਵੀਚਾਰ ਸਮਝਾਈ ਜਾਵੇ ਤਾਂ ਕਈ ਸਮਝ ਜਾਂਦੇ ਹਨ ਪਰ ਕਈ ਇਕ ਐਸੇ ਹਨ ਜੋ ਹੱਠ ਨੂੰ ਤਿਆਗ ਕੇ ਅਸਲੀਅਤ ਦੇ ਸਾਹਮਣੇ ਹਥਿਆਰ ਸੁੱਟਣ ਦੀ ਥਾਂ ਆਮ ਤੌਰ 'ਤੇ ਆਪਣੇ ਪੱਖ ਦੀ ਪੁਸ਼ਟੀ ਲਈ ਗੁਰਬਾਣੀ ਦੀ ਹੇਠ ਲਿਖੀ ਤੁਕ ਦੇ 'ਗ਼ਲਤ ਅਰਥ ਕੱਢ ਕੇ' ਸਹਾਰਾ ਲੈਂਦੇ ਹਨ :

**ਅਖਰ ਲਿਖੇ ਸੇਈ ਗਾਵਾ**
**ਅਵਰ ਨ ਜਾਣਾ ਬਾਣੀ॥**

ਆਓ, ਹੁਣ ਇਸ ਪ੍ਰਮਾਣ ਬਾਰੇ ਵੀ ਸੰਖੇਪ ਜਿਹੀ ਵੀਚਾਰ ਕਰ ਲਈਏ।

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜਿਸ ਸ਼ਬਦ ਵਿਚੋਂ ਇਹ ਤੁਕ ਲਈ ਗਈ ਹੈ ਉਹ ਬਸੰਤ ਰਾਗ ਵਿਚ ਪੰਨਾ ੧੧੭੧ ਉੱਤੇ ਦਰਜ ਹੈ। ਸਾਰੇ ਸ਼ਬਦ ਦਾ ਪਾਠ ਇਸ ਪ੍ਰਕਾਰ ਹੈ :

**ਬਸੰਤੁ ਮਹਲਾ ੧ ਹਿੰਡੋਲ ॥**
**ਸਾਹੁਰੜੀ ਵਥੁ, ਸਭੁ ਕਿਛੁ ਸਾਝੀ**
**ਪੇਵਕੜੈ ਧਨ ਵਖੇ ॥**
**ਆਪਿ ਕੁਚਜੀ ਦੋਸੁ ਨ ਦੇਊ**
**ਜਾਣਾ ਨਾਹੀ ਰਖੇ ॥ ੧ ॥**
**ਮੇਰੇ ਸਾਹਿਬਾ, ਹਉ ਆਪੇ ਭਰਮਿ ਭੁਲਾਣੀ॥**
**ਅਖਰ ਲਿਖੇ ਸੇਈ ਗਾਵਾ**
**ਅਵਰ ਨ ਜਾਣਾ ਬਾਣੀ ॥ ੧॥ ਰਹਾਉ॥**
**ਕਢਿ ਕਸੀਦਾ ਪਹਿਰਹਿ ਚੋਲੀ**
**ਤਾਂ ਤੁਮ੍ ਜਾਣਹੁ ਨਾਰੀ॥**
**ਜੇ ਘਰੁ ਰਾਖਹਿ ਬੁਰਾ ਨ ਚਾਖਹਿ**
**ਹੋਵਹਿ ਕੰਤ ਪਿਆਰੀ॥ ੨॥**
**ਜੇ ਤੂੰ ਪੜਿਆ ਪੰਡਿਤੁ ਬੀਨਾ**
**ਦੁਇ ਅਖਰ ਦੁਇ ਨਾਵਾ॥**
**ਪ੍ਰਣਵਤਿ ਨਾਨਕੁ ਏਕੁ ਲੰਘਾਏ,**
**ਜੇ ਕਰਿ ਸਚਿ ਸਮਾਵਾਂ॥ ੩॥ ੨॥ ੧੦॥**

"ਸ਼ਬਦਾਰਥ" ਅਨੁਸਾਰ ਇਸ ਸ਼ਬਦ ਦਾ ਸਮੁੱਚਾ ਭਾਵ ਇਸ ਪ੍ਰਕਾਰ ਹੈ :

"ਜੇ ਵਾਹਿਗੁਰੂ ਆਪ ਮਿਹਰ ਨਾ ਕਰੇ ਤਾਂ ਮਨੁੱਖ ਸੱਚੇ ਰਸਤੇ ਤੋਂ ਉੱਖੜ ਕੇ ਭਰਮ ਤੇ ਔਝੜ ਪਿਆ ਰਹਿੰਦਾ ਹੈ। ਜੇ ਮਨੁੱਖ ਸਿਆਣਾ ਹੋਵੇ ਤਾਂ ਸਮਝੇ ਕਿ ਹਰੀ ਨੇ ਤਾਂ ਉਸ ਦੇ ਅੰਦਰ ਸ਼ੁੱਭ ਗੁਣ ਪਾ ਦਿੱਤੇ ਹਨ, ਜਿਨ੍ਹਾਂ ਵਿਚੋਂ ਸਭ ਤੋਂ ਵੱਡਾ ਗੁਣ ਨਾਮ ਹੈ, ਪਰ ਮਾਇਆ ਵਿਚ ਪੈ ਕੇ ਮਨੁੱਖ ਇਸ ਸ਼ੁੱਭ ਗੁਣ ਦੀ ਸਾਰ ਨਹੀਂ ਜਾਣਦਾ।"

—'ਅਖਰ ਲਿਖੇ....ਅਵਰ ਨ ਜਾਣਾ ਬਾਣੀ'—ਰਹਾਉ ਦੀਆਂ ਦੋਹਾਂ ਤੁਕਾਂ ਦੇ

ਅਰਥ 'ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ' ਕ੍ਰਿਤ ਪ੍ਰੋ: **ਸਾਹਿਬ ਸਿੰਘ ਜੀ** ਅਨੁਸਾਰ ਇਸ ਪ੍ਰਕਾਰ ਹਨ :

**ਪਦ ਅਰਥ :**

**ਅਖਰ**—ਪਿਛਲੇ ਕੀਤੇ ਕਰਮਾਂ ਦੇ ਸੰਸਕਾਰ ਰੂਪ ਲੇਖ।

**ਸੋਈ ਗਾਵਾ**—ਉਹੀ ਅੱਖਰ ਮੈਂ ਗਾਉਂਦੀ ਹਾਂ, ਉਹਨਾਂ ਹੀ ਸੰਸਕਾਰਾਂ ਵਾਲੇ ਕੰਮ ਮੈਂ ਮੁੜ-ਮੁੜ ਕਰਦੀ ਹਾਂ।

**ਬਾਣੀ**—ਬਣਤਰ, ਬਣਾਵਟ, ਘਾੜਤ।

**ਅਰਥ** : ਹੇ ਮੇਰੇ ਪ੍ਰਭੂ! ਮੈਂ ਆਪ ਹੀ (ਮਾਇਆ ਦੇ ਮੋਹ ਦੀ) ਭਟਕਣਾ ਵਿਚ ਪੈ ਕੇ ਜੀਵਨ ਦੇ ਸਹੀ ਰਸਤੇ ਤੋਂ ਖੁੰਝ ਗਈ ਹਾਂ। ਮਾਇਆ ਦੇ ਮੋਹ ਵਿਚ ਫਸ ਕੇ ਜਿਤਨੇ ਵੀ ਕਰਮ ਮੈਂ ਜਨਮ-ਜਨਮਾਤਰਾਂ ਤੋਂ ਕਰਦੀ ਆ ਰਹੀ ਹਾਂ, ਉਹਨਾਂ ਦੇ ਜੋ ਸੰਸਕਾਰ ਮੇਰੇ ਮਨ ਵਿਚ ਉੱਕਰੇ ਪਏ ਹਨ, ਮੈਂ ਉਨ੍ਹਾਂ ਨੂੰ ਹੀ ਗਾਂਦੀ ਚਲੀ ਆ ਰਹੀ ਹਾਂ (ਉਹਨਾਂ ਦੀ ਹੀ ਪ੍ਰੇਰਨਾ ਹੇਠ ਮੁੜ-ਮੁੜ ਉਹੋ ਜਿਹੇ ਕਰਮ ਕਰਦੀ ਚਲੀ ਜਾ ਰਹੀ ਹਾਂ)। ਮੈਂ (ਮਨ ਦੀ) ਕੋਈ ਹੋਰ ਘਾੜਤ (ਘੜਨੀ) ਨਹੀਂ ਜਾਣਦੀ ਹਾਂ। ਮੈਂ ਕੋਈ ਐਸੇ ਕਰਮ ਕਰਨੇ ਨਹੀਂ ਜਾਣਦੀ, ਜਿਨ੍ਹਾਂ ਨਾਲ ਮੇਰੇ ਅੰਦਰੋਂ ਮਾਇਆ ਦੇ ਮੋਹ ਦੇ ਸੰਸਕਾਰ ਮੁੱਕ ਜਾਣ॥ ੧॥ ਰਹਾਉ।

**'ਸ਼ਬਦਾਰਥ'** ਅਨੁਸਾਰ ਰਹਾਉ ਦੀ ਦੂਜੀ ਤੁਕ—ਅਖਰ ਲਿਖੇ...ਦੇ ਅਰਥ ਇਸ ਪ੍ਰਕਾਰ ਹਨ :

"ਜੋ ਮੇਰੇ ਸਿਰ ਤੇ ਤੇਰੇ ਵੱਲੋਂ ਹੁਕਮ ਦੀ ਲਿਖਤ ਲਿਖੀ ਹੈ, ਉਸੇ ਅਨੁਸਾਰ (ਕਰਮ) ਕਰਦੀ ਹਾਂ। ਹੋਰ ਕੋਈ ਆਪਣੇ ਵਲੋਂ ਬਨਾਵਟ ਨਹੀਂ ਬਣਾ ਸਕਦੀ।"

ਹੁਣ ਵੀਚਾਰਵਾਨ ਪਾਠਕ ਆਪ ਹੀ ਵੇਖ-ਵੀਚਾਰ ਲੈਣ ਕਿ ਇਸ ਤੁਕ ਦੇ ਉਹ ਅਰਥ ਕਿਥੇ ਤੇ ਕਿਵੇਂ ਹੋਏ, ਜਿਨ੍ਹਾਂ ਦੇ ਆਧਾਰ ਉੱਤੇ ਸੰਪਰਦਾਈ ਪਾਠੀ ਬਿੰਦੀ, ਅੱਧਕ, ਪੈਰ ਵਿਚ ਹ ਆਦਿ ਉਚਾਰੇ ਬਿਨਾਂ ਪਾਠ ਕਰਦੇ ਹਨ। ਇਥੇ ਅੱਖਰ ਤੇ ਬਾਣੀ ਦੇ ਅਰਥ ਦਾ ਵਰਨਮਾਲਾ ਦੇ ਅੱਖਰਾਂ ਤੇ ਬੋਲੀ ਨਾਲ ਦੂਰ ਦਾ ਵੀ ਸੰਬੰਧ ਨਹੀਂ ਪਰ ਅਜਿਹੇ ਸੱਜਣ ਗੁਰਬਾਣੀ ਦੀ ਉਪ੍ਰੋਕਤ ਤੁਕ ਦੇ ਗ਼ਲਤ ਅਰਥ ਕੱਢ ਕੇ ਸੰਗਤਾਂ ਨੂੰ ਟਪਲੇ ਵਿਚ ਪਾਉਂਦੇ ਹਨ। ਅਰਥ-ਭਾਵ ਜਾਂ ਕੋਈ ਗੱਲ ਬਣੇ ਚਾਹੇ ਨਾ ਬਣੇ, ਪਰੰਤੂ ਐਸੇ ਸੱਜਣ ਨਿੱਜ-ਹੱਠ ਸਦਕਾ ਇਸ ਵੱਖੇਵੇਂ ਨੂੰ ਛੱਡਦੇ ਨਹੀਂ ਅਤੇ ਆਪਣੀ ਵਿਲੱਖਣਤਾ ਕਾਇਮ ਰੱਖਣ ਵਿਚ ਹੀ ਵਡਿਆਈ ਸਮਝਦੇ ਹਨ, ਜੋ ਕਿ ਬਹੁਤ ਹਾਨੀਕਾਰਕ ਹੈ।

ਸੋ ਉਪਰੋਕਤ ਸੰਖੇਪ ਪਰੰਤੂ ਅਤਿ ਅਹਿਮ ਤੇ ਬੁਨਿਆਦੀ ਵਿਚਾਰ ਦਾ ਸਿੱਟਾ ਇਹ ਨਿਕਲਿਆ ਕਿ ਗੁਰਬਾਣੀ ਦੇ ਸ਼ੁੱਧ ਉਚਾਰਨ ਤੇ ਅਰਥ-ਭਾਵ ਦਾ ਅਤਿ ਨੇੜੇ ਦਾ ਸੰਬੰਧ ਹੈ। ਸ਼ੁੱਧ ਉਚਾਰਨ ਵੀ ਤਾਂ ਹੀ ਸੰਭਵ ਹੈ ਜੇ ਗੁਰਬਾਣੀ ਦੇ ਅਰਥ-ਭਾਵ ਦੀ ਸੂਝ-ਬੂਝ ਹੋਵੇ ਅਤੇ ਅਰਥ-ਭਾਵ ਦੇ ਬੋਧ ਦਾ ਨਿਰਭਰ ਵੀ ਸ਼ੁੱਧ ਉਚਾਰਨ ਤੇ ਵਿਆਕਰਣ ਦੇ ਨਿਯਮਾਂ ਦੇ ਜਾਣੂ ਹੋਣ ਉੱਤੇ ਹੀ ਹੈ। ○

(ਹੱਡ ਬੀਤੀ—ਜੱਗ ਬੀਤੀ)

# ਮੰਮੀ ਤੁਮ ਗਧੀ ਬਨੋਗੀ

ਸ: ਹਰਜਿੰਦਰ ਸਿੰਘ, ਐਮ. ਏ., ਕੇਲਾ ਖੇੜਾ (ਉਤਰਾਂਚਲ)

ਪਿਛਲੇ ਸਾਲ ਗਰਮੀਆਂ ਦੀਆਂ ਛੁੱਟੀਆਂ ਵਿਚ ਬੱਚਿਆਂ ਦੀ ਗੁਰਮਤਿ ਅਤੇ ਪੰਜਾਬੀ ਸਿੱਖਣ ਦੀ ਕਲਾਸ ਚੱਲ ਰਹੀ ਸੀ। ਇਸੇ ਕਲਾਸ ਵਿਚ ਇਕ ਹਿੰਦੂ ਪ੍ਰਵਾਰ ਦਾ ਬੱਚਾ ਜੋ ਕਿ ਅਠਵੀਂ ਵਿਚ ਪੜ੍ਹਦਾ ਸੀ, ਇਕ ਹਫ਼ਤੇ ਵਿਚ ਪੰਜਾਬੀ ਲਿਖਣੀ ਤੇ ਪੜ੍ਹਨੀ ਸਿੱਖ ਗਿਆ। ਪੰਜਾਬੀ ਪੜ੍ਹਨ ਦੇ ਸ਼ੌਕ ਵਿਚ ਹੁਣ ਉਸ ਦੇ ਜੋ ਵੀ ਮੈਗ਼ਜ਼ੀਨ, ਹੱਥ ਲੱਗ ਜਾਂਦੀ ਉਸ ਨੂੰ ਉਹ ਬੜੇ ਧਿਆਨ ਨਾਲ ਪੜ੍ਹਦਾ। ਇਕ ਦਿਨ ਉਸ ਨੇ ਬੀਬੀ ਹਰਿਭਜਨ ਕੌਰ ਅੰਮ੍ਰਿਤਸਰ ਦਾ ਲਿਖਿਆ ਹੋਇਆ ਲੇਖ "ਕਰਵਾ ਚੌਥ" (ਫ੍ਰੀ ਲਿਟਰੇਚਰ ਸਿੱਖ ਮਿਸ਼ਨਰੀ ਕਾਲਜ, ਲੁਧਿਆਣਾ) ਪੜ੍ਹਿਆ ਤੇ ਘਰ ਜਾ ਕੇ ਆਪਣੀ ਮੰਮੀ ਜੋ ਕਿ ਵਰਤ ਰੱਖਦੀ ਸੀ, ਨੂੰ ਕਹਿੰਦਾ : "ਮੰਮੀ ਤੁਮ ਗਧੀ ਬਨੋਗੀ।" ਇਹ ਕਹਿ ਕੇ ਉਸ ਨੇ ਭਗਤ ਕਬੀਰ ਜੀ ਦਾ ਸਲੋਕ ਜਿਸ ਵਿਚ ਵਰਤ ਰੱਖਣ ਦਾ 'ਉਤਮ' ਫਲ ਦੱਸਿਆ ਗਿਆ ਹੈ ਕਿ ਜਿਹੜੀ ਇਸਤ੍ਰੀ ਪ੍ਰਭੂ ਦਾ ਨਾਮ ਸਿਮਰਨ ਨਹੀਂ ਕਰਦੀ ਪਰ ਕਰਵਾ ਚੌਥ, ਪੂਰਨਮਾਸ਼ੀ, ਅਹੋਈ (ਸੀਤਲਾ) ਆਦਿ ਦਾ ਵਰਤ ਰੱਖਦੀ ਹੈ—ਉਸ ਨੂੰ ਇਹ ਫਲ ਮਿਲਦਾ ਹੈ ਕਿ ਉਹ ਅਗਲੇ ਜਨਮ ਵਿਚ ਗਧੀ ਬਣਦੀ ਹੈ ਤੇ ਉਸ ਉਪਰ ਚਾਰ ਮਣ ਦਾ ਭਾਰ ਲੱਦਿਆ ਜਾਂਦਾ ਹੈ, ਪੜ੍ਹ ਕੇ ਸੁਣਾਇਆ :

**ਕਬੀਰ ਹਰਿ ਕਾ ਸਿਮਰਨੁ ਛਾਡਿ ਕੈ, ਅਹੋਈ ਰਾਖੈ ਨਾਰਿ॥**
**ਗਦਹੀ ਹੋਇ ਕੈ ਅਉਤਰੈ, ਭਾਰੁ ਸਹੈ ਮਨ ਚਾਰਿ॥**

ਗੁਰਬਾਣੀ ਤੋਂ ਅਨਜਾਣ ਭਾਵੇਂ ਇਸ ਬੱਚੇ ਦੀ ਮੰਮੀ ਇਸ ਗੱਲ ਨੂੰ ਮਜ਼ਾਕ ਵਿਚ ਲੈ ਗਈ, ਪਰ ਅਜੇ ਵੀ ਕਈ ਸਿੱਖਾਂ ਦੇ ਘਰਾਂ ਵਿਚ ਬੀਬੀਆਂ, ਭੈਣਾਂ, ਕਈ ਕਈ ਤਰ੍ਹਾਂ ਦੇ ਵਰਤ ਰੱਖਦੀਆਂ ਹਨ। ਜੇ ਇਨ੍ਹਾਂ ਨੇ ਕਦੀ ਵੀ ਭਗਤ ਕਬੀਰ ਜੀ ਦਾ ਇਹ ਸਲੋਕ ਪੜ੍ਹਿਆ-ਸੁਣਿਆ ਨਹੀਂ, ਤੇ ਨਾ ਹੀ ਬੀਬੀ ਹਰਿਭਜਨ ਕੌਰ ਜੀ ਦਾ ਲੇਖ "ਕਰਵਾ ਚੌਥ" ਪੜ੍ਹਿਆ ਹੋਵੇ ਤਾਂ ਇਕ ਵਾਰੀ ਇਸ ਗੈਰ-ਸਿੱਖ ਪਰਿਵਾਰ ਦੇ ਬੱਚੇ ਤੋਂ ਜ਼ਰੂਰ ਸਿੱਖਣਾ ਚਾਹੀਦਾ ਹੈ ਅਤੇ ਹਰ ਤਰ੍ਹਾਂ ਦੇ ਵਰਤ ਰੱਖਣੇ ਬੰਦ ਕਰਨੇ ਚਾਹੀਦੇ ਹਨ।

# ਗੁਰਬਾਣੀ ਦੇ ਸ਼ੁੱਧ ਉਚਾਰਨ ਦੀ ਵਿਰੋਧਤਾ ਦਾ ਕਾਰਨ ਅਗਿਆਨਤਾ ਜਾਂ ਸ਼ਰਾਰਤ ?

ਸ: ਕਿਰਪਾਲ ਸਿੰਘ 'ਚੰਦਨ', ਲੁਧਿਆਣਾ

ਸਿੱਖ ਧਰਮ ਵਿਚ ਅਨੇਕਾਂ ਵਿਸ਼ੇਸ਼ਤਾਵਾਂ ਹਨ, ਜੋ ਇਸ ਨੂੰ ਹੋਰਨਾਂ ਧਰਮਾਂ ਤੋਂ ਨਿਆਰਾ ਬਣਾਉਂਦੀਆਂ ਹਨ। ਉਨ੍ਹਾਂ ਵਿਸ਼ੇਸ਼ਤਾਵਾਂ 'ਚੋਂ ਇਕ ਹੈ—ਸਤਿਗੁਰਾਂ ਦੇ ਬਚਨਾਂ—ਗੁਰਬਾਣੀ— ਦਾ ਗੁਰੂ ਹੋਣਾ। ਲੱਖਾਂ ਸਿੱਖਾਂ ਦਾ ਗੁਰੂ ਹੋਣ ਦੇ ਬਾਵਜੂਦ ਵੀ ਗੁਰੂ ਨਾਨਕ ਪਾਤਸ਼ਾਹ ਨੇ "**ਸਬਦ ਗੁਰੂ ਸੁਰਤਿ ਧੁਨਿ ਚੇਲਾ॥**" ਆਖ ਕੇ ਸ਼ਬਦ/ਗੁਰਬਾਣੀ ਨੂੰ ਗੁਰੂ ਸਥਾਪਿਤ ਕੀਤਾ ਸੀ। 'ਬਾਣੀ' ਨੂੰ 'ਆਪਣੀ' ਨਹੀਂ ਸਗੋਂ 'ਧੁਰ ਕੀ' ਜਾਂ 'ਖਸਮ ਕੀ ਬਾਣੀ' ਆਖਿਆ ਸੀ। ਗੁਰੂ ਰਾਮਦਾਸ ਜੀ ਨੇ ਤਾਂ ਸਪੱਸ਼ਟ ਤੌਰ ਤੇ ਐਲਾਨ ਕਰ ਦਿੱਤਾ :

**ਬਾਣੀ ਗੁਰੂ, ਗੁਰੂ ਹੈ ਬਾਣੀ**
**ਵਿਚਿ ਬਾਣੀ ਅੰਮ੍ਰਿਤੁ ਸਾਰੇ॥**
**ਗੁਰੁ ਬਾਣੀ ਕਹੈ, ਸੇਵਕੁ ਜਨੁ ਮਾਨੈ**
**ਪਰਤਖਿ ਗੁਰੂ ਨਿਸਤਾਰੇ॥**

*(ਨਟ, ਮ: ੪—੯੮੨)*

ਸਿੱਖ ਉਹੀ ਹੈ ਜੋ ਗੁਰੂ ਦੀ ਗੱਲ ਮੰਨਦਾ ਹੈ। ਇਸੇ ਲਈ ਸਤਿਗੁਰਾਂ ਵਲੋਂ ਗੁਰਬਾਣੀ ਦੇ ਸ਼ਰਧਾ ਸਹਿਤ ਪਾਠ ਦੇ ਨਾਲ-ਨਾਲ ਗੁਰਬਾਣੀ ਦੇ ਉਪਦੇਸ਼ ਦੀ ਕਮਾਈ ਕਰਨ 'ਤੇ ਵਾਰ-ਵਾਰ ਜ਼ੋਰ ਦਿੱਤਾ ਗਿਆ ਹੈ, ਜਿਵੇਂ :

**ਜਿਨ ਸਬਦਿ ਗੁਰੂ ਸੁਣਿ ਮੰਨਿਆ**
**ਤਿਨ ਮਨਿ ਧਿਆਇਆ ਹਰਿ ਸੋਇ॥**
**ਅਨਦਿਨੁ ਭਗਤੀ ਰਤਿਆ**
**ਮਨ ਤਨੁ ਨਿਰਮਲੁ ਹੋਇ॥**

*(ਸਿਰੀਰਾਗੁ, ਮ: ੩—੨੭)*

**ਸਤਿਗੁਰ ਕਾ ਸਚੁ ਸਬਦੁ ਕਮਾਵਹੁ॥**
**ਥਿਰੁ ਘਰਿ ਬੈਠੇ ਪ੍ਰਭੁ ਅਪਨਾ ਪਾਵਹੁ॥**

*(ਆਸਾ, ਮ: ੫—੩੮੬)*

**ਸਤਿਗੁਰ ਨੋ ਸਭੁ ਕੋ ਵੇਖਦਾ**
**ਜੇਤਾ ਜਗਤੁ ਸੰਸਾਰੁ॥**
**ਡਿਠੈ ਮੁਕਤਿ ਨ ਹੋਵਈ**
**ਜਿਚਰੁ ਸਬਦਿ ਨ ਕਰੇ ਵੀਚਾਰੁ॥**

*(ਸਲੋਕ, ਮ: ੩—੫੯੪)*

**ਸੇਵਕ ਸਿਖ ਪੂਜਣ ਸਭਿ ਆਵਹਿ**
**ਸਭਿ ਗਾਵਹਿ ਹਰਿ ਹਰਿ ਊਤਮ ਬਾਨੀ॥**
**ਗਾਵਿਆ ਸੁਣਿਆ**
**ਤਿਨ ਕਾ ਹਰਿ ਥਾਇ ਪਾਵੈ**
**ਜਿਨ ਸਤਿਗੁਰ ਕੀ ਆਗਿਆ**
**ਸਤਿ ਸਤਿ ਕਰਿ ਮਾਨੀ॥**

*(ਧਨਾਸਰੀ, ਮ: ੪—੬੬੯)*

ਗੱਲ ਬੜੀ ਸਪੱਸ਼ਟ ਹੈ ਕਿ **ਗੁਰ ਉਪਦੇਸ਼ਾਂ ਨੂੰ ਅਮਲ ਵਿਚ ਲਿਆਉਣਾ ਹੀ, ਗੁਰਬਾਣੀ ਨੂੰ ਗੁਰੂ ਮੰਨਣਾ ਹੈ।** ਜਦੋਂ ਜਦੋਂ ਵੀ ਸਿੱਖ ਗੁਰਬਾਣੀ ਤੋਂ ਟੁੱਟੇ ਹਨ ਅਤੇ ਕੇਵਲ ਬਾਹਰੀ ਸਰੂਪ ਨੂੰ ਸਿੱਖ ਹੋਣ ਦਾ ਸਬੂਤ ਸਮਝ ਲਿਆ ਗਿਆ ਹੈ, ਉਦੋਂ ਹੀ ਕੌਮ ਦੀ ਹੋਂਦ ਨੂੰ ਖ਼ਤਰਾ ਪੈਦਾ ਹੁੰਦਾ ਰਿਹਾ ਹੈ। ਮਹਾਰਾਜਾ ਰਣਜੀਤ ਸਿੰਘ ਦੇ ਵੇਲੇ ਸਿੱਖਾਂ ਦੀ ਗਿਣਤੀ ਇਕ ਕ੍ਰੋੜ ਦੇ ਲਗਭਗ ਸੀ, ਜਿਨ੍ਹਾਂ ਵਿਚੋਂ ਬਹੁਤੇ 'ਦਰਸ਼ਨੀ ਸਿੱਖ' ਹੀ ਸਨ, ਕਿਉਂਕਿ ਮਹਾਰਾਜੇ ਦੀ ਮੌਤ ਦੇ ਤੀਹ ਸਾਲਾਂ ਦੇ ਅੰਦਰ ਹੀ ਸਿੱਖਾਂ ਦੀ ਗਿਣਤੀ ਇਕ ਕ੍ਰੋੜ ਤੋਂ ਕੇਵਲ 17 ਕੁ ਲੱਖ ਹੀ ਰਹਿ ਗਈ ਸੀ। ਸਿੰਘ ਸਭਾ ਲਹਿਰ ਨੇ ਕੌਮ ਵਿਚ ਕ੍ਰਾਂਤੀ ਲਿਆਂਦੀ, ਵਿਦਿਅਕ ਲਹਿਰ ਚਲਾਈ, ਅਖ਼ਬਾਰਾਂ ਤੇ ਮੈਗਜ਼ੀਨ ਚਾਲੂ ਕੀਤੇ, ਸਿੱਖ ਵਿਚਾਰਧਾਰਾ ਤੋਂ ਅਨਮਤੀ ਤੇ ਮਨਮਤੀ ਵਿਚਾਰਾਂ ਦੀ ਧੂੜ ਲਾਹੀ ਗਈ ਤੇ ਗੁਰਬਾਣੀ ਦੇ ਪਾਠ-ਪਠਨ, ਅਰਥ-ਵਿਆਖਿਆ ਦਾ ਰੁਝਾਨ ਪੈਦਾ ਕੀਤਾ। ਇਸ ਤਰ੍ਹਾਂ ਲਿਆਂਦੀ ਪੁਨਰ-ਜਾਗ੍ਰਤੀ ਕਾਰਨ ਅੰਗ੍ਰੇਜ਼ਾਂ ਦੀ ਇਹ ਭਵਿੱਖ ਬਾਣੀ ਗਲਤ ਸਿੱਧ ਹੋਈ ਕਿ ਸਿੱਖ ਧਰਮ ਦਾ ਜਲਦੀ ਹੀ ਭੋਗ ਪੈ ਜਾਵੇਗਾ ਤੇ ਸਿੱਖਾਂ ਦੇ ਦਰਸ਼ਨ ਅਜਾਇਬ-ਘਰਾਂ ਵਿਚ ਲੱਗੇ ਚਿੱਤਰਾਂ ਤੋਂ ਹੀ ਹੋਇਆ ਕਰਨਗੇ।

ਗੁਰਬਾਣੀ ਦੀ ਅਰਥ-ਵਿਆਖਿਆ ਦੀ ਪਰਿਪਾਈ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਮਨੀ ਸਿੰਘ ਦੀ ਅਗਵਾਈ ਹੇਠ ਤੋਰ ਦਿੱਤੀ ਸੀ। ਬਾਬਾ ਦੀਪ ਸਿੰਘ ਜੀ ਨੇ ਵੀ ਇਸ ਵਿਚ ਪੂਰਾ ਯੋਗਦਾਨ ਪਾਇਆ, ਪਰ ਸਿੱਖਾਂ ਤੇ ਹੁੰਦੇ ਅੱਤਿਆਚਾਰਾਂ, ਜੰਗਾਂ-ਜੁੱਧਾਂ ਅਤੇ ਆਪਣੀ ਹੋਂਦ ਨੂੰ ਬਚਾਉਣ ਲਈ ਪੂਰੀ ਸ਼ਕਤੀ ਲਾਉਣ ਕਰਕੇ ਗੁਰਬਾਣੀ ਦੇ ਅਰਥਾਂ ਅਤੇ ਪ੍ਰਚਾਰ ਵਾਲੀ ਗੱਲ ਇਕ ਕਿਸਮ ਦੀ ਬੰਦ ਹੀ ਹੋ ਗਈ। ਗੁਰਬਾਣੀ ਤੋਂ ਟੁੱਟਣ ਕਰਕੇ ਸਿੱਖ, ਸਿੱਖ ਵਿਚਾਰਧਾਰਾ ਤੋਂ ਦੂਰ ਹੋ ਕੇ ਅਨਮਤਾਂ ਤੇ ਮਨਮਤਾਂ ਦੇ ਜਾਲ ਵਿਚ ਉਲਝ ਕੇ ਰਹਿ ਗਏ ਅਤੇ ਇਕ ਸਦੀ ਦੇ ਸੰਘਰਸ਼ ਮਗਰੋਂ ਹੋਂਦ ਵਿਚ ਲਿਆਂਦੇ ਰਾਜ ਤੋਂ ਵੀ ਹੱਥ ਧੋ ਬੈਠੇ।

'ਸਿੰਘ ਸਭਾ' ਲਹਿਰ ਦੁਆਰਾ ਲਿਆਂਦੀ ਜਾਗ੍ਰਿਤੀ ਸਦਕਾ ਗੁਰਬਾਣੀ ਦੇ ਅਰਥਾਂ (ਟੀਕਾ-ਕਾਰੀ) ਦਾ ਕਾਰਜ ਅਰੰਭ ਹੋਇਆ। ਇਸ ਲਈ ਜ਼ਰੂਰੀ ਸੀ ਕਿ ਅਰਥਾਂ ਲਈ ਕੋਈ ਢੰਗ ਤਰੀਕਾ ਅਪਣਾਇਆ ਜਾਂਦਾ ਕਿਉਂਕਿ ਪੰਥਕ ਤੌਰ ਤੇ ਇਸ ਸੰਬੰਧ ਵਿਚ (ਅਜੇ ਤੱਕ) ਕੋਈ ਉਪਰਾਲਾ ਨਹੀਂ ਕੀਤਾ ਗਿਆ ਇਸ ਲਈ ਕਈ ਟੀਕਾਕਾਰਾਂ ਨੇ ਮਜਬੂਰੀ ਵੱਸ ਅਕਾਲ ਪੁਰਖ ਵਲੋਂ ਬਖ਼ਸ਼ੀ ਬੁੱਧੀ ਅਨੁਸਾਰ ਗੁਰਬਾਣੀ ਅਰਥਾਂ ਲਈ ਕੁਝ ਨਿਯਮ ਮਿਥ ਕੇ ਵੱਖ-ਵੱਖ ਬਾਣੀਆਂ ਜਾਂ ਸੰਪੂਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਟੀਕੇ ਕੀਤੇ। ਟੀਕਾ-ਕਾਰਾਂ ਨੂੰ ਗੁਰਬਾਣੀ ਦਾ ਡੂੰਘਾ ਅਧਿਐਨ ਕਰਨ ਸਮੇਂ ਇਹ ਆਭਾਸ ਹੋਇਆ ਕਿ ਗੁਰਬਾਣੀ ਦੀ ਸੰਪਾਦਨਾ ਵੇਲੇ ਸ਼ਬਦ-ਜੋੜਾਂ ਦੇ ਅਤੇ ਬਾਣੀ ਦੀ ਲਿਖਾਈ ਲਈ ਕੁਝ ਨਿਯਮ ਗੁਰੂ ਅਰਜਨ ਦੇਵ ਜੀ ਵਲੋਂ

ਵਰਤੇ ਗਏ ਹਨ। ਇਸ ਤਰ੍ਹਾਂ 'ਗੁਰਬਾਣੀ ਵਿਆਕਰਨ' ਦਾ ਅਰੰਭ ਹੋਇਆ। **ਵਿਆਕਰਨ ਦੇ ਨਿਯਮ ਟੀਕਾਕਾਰਾਂ ਵਲੋਂ ਨਹੀਂ ਘੜੇ ਗਏ। ਇਹ ਤਾਂ ਉੱਪਰ ਲਿਖੇ ਅਨੁਸਾਰ ਗੁਰਬਾਣੀ ਵਿਚ ਹੀ ਵਿਦਮਾਨ ਸਨ।** ਇਸ ਸੰਬੰਧ ਵਿਚ ਜਿਨ੍ਹਾਂ ਗੁਰਮੁਖਾਂ ਨੇ ਯਤਨ ਕੀਤੇ, ਉਨ੍ਹਾਂ ਦੇ ਨਾਮ ਹਨ : ਪੰਡਤ ਕਰਤਾਰ ਸਿੰਘ ਦਾਖਾ, ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ, ਪ੍ਰੋ: ਸਾਹਿਬ ਸਿੰਘ, ਪ੍ਰਿੰਸੀਪਲ ਤੇਜਾ ਸਿੰਘ, ਭਾਈ ਹਰਬੰਸ ਸਿੰਘ ਪਟਿਆਲਾ/ਚੰਡੀਗੜ੍ਹ, ਭਾਈ ਜੋਗਿੰਦਰ ਸਿੰਘ 'ਤਲਵਾੜਾ', ਭਾਈ ਸਾਹਿਬ ਡਾ: ਵੀਰ ਸਿੰਘ, ਪ੍ਰਿੰਸੀਪਲ ਹਰਿਭਜਨ ਸਿੰਘ ਚੰਡੀਗੜ੍ਹ, ਸਿੰਘ ਸਾਹਿਬ ਗਿਆਨੀ ਜੋਗਿੰਦਰ ਸਿੰਘ ਜੀ (ਵੇਦਾਂਤੀ) ਆਦਿ।

ਗੁਰਬਾਣੀ ਵਿਆਕਰਨ ਦੇ ਨਾਲ ਹੀ 'ਗੁਰਬਾਣੀ ਦੇ ਉਚਾਰਨ' ਬਾਰੇ ਟੀਕਾਕਾਰਾਂ/ਵਿਦਵਾਨਾਂ ਨੇ ਸੇਧਾਂ ਦਿੱਤੀਆਂ। ਪ੍ਰੋ: ਸਾਹਿਬ ਸਿੰਘ ਜੀ ਨੇ ਸੰਪੂਰਨ ਗੁਰੂ ਗ੍ਰੰਥ ਸਾਹਿਬ ਜੀ ਦੇ ਟੀਕੇ (ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ) ਵਿਚ ਉਚਾਰਨ ਬਾਰੇ ਕਿਤੇ-ਕਿਤੇ ਹੀ ਸੰਕੇਤ ਦਿੱਤਾ ਹੈ, ਪਰ ਭਾਈ ਹਰਬੰਸ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਪੂਰਨ ਟੀਕੇ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ' ਵਿਚ **ਉਚਾਰਨ-ਸੇਧਾਂ** ਦਿੱਤੀਆਂ ਹਨ।

ਪਿੰਗਲਵਾੜੇ ਦੇ ਬਾਨੀ ਅਤਿ ਸਤਿਕਾਰਯੋਗ ਭਗਤ ਪੂਰਨ ਸਿੰਘ ਜੀ ਨੇ **ਸ: ਧੰਨਾ ਸਿੰਘ ਜੀ**, ਰੀਟਾਇਰਡ ਕਮਿਸ਼ਨਰ, ਪਟਿਆਲਾ ਪਾਸੋਂ ਸੰਨ 1966 ਵਿਚ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਬਾਣੀ ਦਾ ਸ਼ੁੱਧ ਉਚਾਰਨ' ਨਾਮ ਦੀ 540 **ਪੰਨਿਆਂ** ਦੀ ਪੁਸਤਕ ਲਿਖਵਾ ਕੇ ਛਪਵਾਈ ਸੀ।

ਪ੍ਰਿੰਸੀਪਲ ਹਰਿਭਜਨ ਸਿੰਘ (ਚੰਡੀਗੜ੍ਹ) ਜਿਨ੍ਹਾਂ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਚ ਵੱਖ-ਵੱਖ ਅਹੁਦਿਆਂ ਤੇ ਕੰਮ ਕੀਤਾ, ਉਨ੍ਹਾਂ ਦੀਆਂ ਦੋ ਪੁਸਤਕਾਂ 'ਗੁਰਬਾਣੀ ਸੰਪਾਦਨ ਨਿਰਣੈ' ਅਤੇ 'ਜਵਾਬ-ਉਲ-ਜਵਾਬ' ਗੁਰਬਾਣੀ ਦੀ ਸੰਪਾਦਨਾ, ਲਿਖਣ-ਵਿਧੀ, ਵਿਆਕਰਨ ਅਤੇ ਉਚਾਰਨ ਸੰਬੰਧੀ ਹਨ।

ਉਪ੍ਰੋਕਤ ਤੇ ਹੋਰ ਕਈ ਪੁਸਤਕਾਂ ਵਿਚ ਗੁਰਬਾਣੀ ਉਚਾਰਨ [ਬਿੰਦੀਆਂ ਟਿੱਪੀਆਂ ਤੇ ਅੱਧਕਾਂ ਦੀ ਵਰਤੋਂ ਅਤੇ ਸ਼ਬਦਾਂ (ਲਫ਼ਜ਼ਾਂ) ਦੇ ਆਖ਼ਰੀ ਅੱਖਰ ਨਾਲ ਲੱਗੀ ਸਿਹਾਰੀ ( ਿ ) ਅਤੇ ਔਂਕੜ ( ੁ ) ਦੀ ਵਰਤੋਂ] ਦੀ ਵਿਚਾਰ ਸਹਿਤ ਚਰਚਾ ਕੀਤੀ ਗਈ ਹੈ; ਅਤੇ ਗੁਰਬਾਣੀ ਵਿਚੋਂ ਹੀ ਪ੍ਰਗਟ ਹੁੰਦੇ ਨੇਮਾਂ (ਨਿਯਮਾਂ) ਦਾ ਉਲੇਖ ਕੀਤਾ ਗਿਆ।

ਭਾਈ ਕਾਨ੍ਹ ਸਿੰਘ ਜੀ ਨਾਭਾ (1861-1938) ਦੀਆਂ ਪੁਸਤਕਾਂ ਨੂੰ ਗੁਰਮਤਿ ਦੀਆਂ ਟਕਸਾਲੀ ਪੁਸਤਕਾਂ ਕਿਹਾ ਜਾਂਦਾ ਹੈ ਅਤੇ ਜਿਨ੍ਹਾਂ ਦੇ 'ਗੁਰ ਸ਼ਬਦ ਰਤਨਾਕਰ ਮਹਾਨ ਕੋਸ਼' ਜਿੰਨਾ ਮਿਆਰੀ-ਕੋਸ਼ ਅਜੇ ਤੱਕ ਨਹੀਂ ਛਪਿਆ। ਇਹ ਕੋਸ਼ 14 ਸਾਲਾਂ ਦੀ ਸਖ਼ਤ ਮਿਹਨਤ ਮਗਰੋਂ ਸੰਨ 1926 ਵਿਚ ਸੰਪੂਰਨ ਹੋਇਆ ਸੀ ਅਤੇ ਸੰਨ 1930 ਵਿਚ ਪਟਿਆਲਾ ਦਰਬਾਰ ਵਲੋਂ ਪ੍ਰਕਾਸ਼ਤ ਹੋਇਆ ਸੀ।

ਇਸ ਤੋਂ ਵੀ ਪਹਿਲਾਂ 'ਗੁਰਮਤਿ ਪ੍ਰਭਾਕਰ' ਸੰਨ 1898 ਵਿਚ ਤੇ 'ਗੁਰਮਤਿ ਸੁਧਾਕਰ' ਸੰਨ 1899 ਵਿਚ ਛਪੇ ਸਨ। ਗੁਰਬਾਣੀ ਦੀ ਖੋਜ ਅਤੇ ਸਿਧਾਂਤਾਂ ਬਾਰੇ ਉਨ੍ਹਾਂ ਨੇ 'ਗੁਰ ਗਿਰਾ ਕਸੌਟੀ' ਨਾਮ ਦੀ ਪੁਸਤਕ ਵੀ ਲਿਖੀ ਸੀ, ਜੋ ਛਪ ਨਹੀਂ ਸਕੀ। ਇਨ੍ਹਾਂ ਤਿੰਨਾਂ ਪੁਸਤਕਾਂ ਨੂੰ ਨਵਾਂ ਰੂਪ ਦੇ ਕੇ ਗੁਰਬਾਣੀ ਸਿਧਾਂਤਾਂ, ਪ੍ਰਮਾਣਾਂ ਅਤੇ ਵਿਆਖਿਆ ਦੀ ਨਵੀਂ ਪੁਸਤਕ **'ਗੁਰਮਤ ਮਾਰਤੰਡ'** ਲਿਖੀ ਜਿਸ ਨੂੰ **ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਅੱਜ ਤੱਕ ਦੋ ਭਾਗਾਂ ਵਿਚ ਛਾਪਦੀ ਆ ਰਹੀ ਹੈ।** 848 ਪੰਨਿਆਂ ਦੀ ਇਸ ਪੁਸਤਕ ਵਿਚ ਗੁਰਬਾਣੀ ਦੇ ਹਜ਼ਾਰਾਂ ਪ੍ਰਮਾਣ ਦਿੱਤੇ ਗਏ ਹਨ। ਇਨ੍ਹਾਂ ਪ੍ਰਮਾਣਾਂ ਵਿਚ ਕੇਵਲ ਅਰਧ-ਵਿਸ਼ਰਾਮ (,) ਹੀ ਨਹੀਂ ਲਾਏ ਗਏ, ਸਗੋਂ ਪ੍ਰਸ਼ਨ-ਚਿੰਨ੍ਹ (?) ਅਤੇ ਵਿਸਮਿਕ ਚਿੰਨ੍ਹ (!) ਵੀ ਲਾਏ ਗਏ ਹਨ। ਇਸੇ ਪੁਸਤਕ ਵਿਚ ਉਨ੍ਹਾਂ ਨੇ ਗੁਰਬਾਣੀ ਨੂੰ ਹੋਰਨਾਂ ਭਾਸ਼ਾਵਾਂ ਵਿਚ ਲਿਪੀਅੰਤਰਣ **(Transliteration)** ਕਰਨ ਦੀ ਸੇਧ ਵੀ ਬਖ਼ਸ਼ੀ ਹੈ।

ਅਖੰਡ ਕੀਰਤਨੀ ਜਥੇ ਦੇ ਮੁਖੀਆਂ ਵਿਚੋਂ ਭਾਈ ਸਾਹਿਬ ਜੁਗਿੰਦਰ ਸਿੰਘ ਜੀ (ਤਲਵਾੜਾ) ਨੇ ਆਪਣੇ ਗੁਰਬਾਣੀ ਦੇ ਸਟੀਕਾਂ ਵਿਚ ਬਿੰਦੀਆਂ ਦੇ ਉਚਾਰਨ ਬਾਰੇ ਸਪੱਸ਼ਟ ਸੇਧ ਦਿੱਤੀ ਹੈ। ਉਨ੍ਹਾਂ ਦੇ ਸੰਨ 1996 ਵਿਚ ਛਪੇ 'ਨਿਤਨੇਮ ਸਰਲ ਸਟੀਕ' ਤੋਂ ਇਹ ਗੱਲ ਦੇਖੀ ਜਾ ਸਕਦੀ ਹੈ।

'ਕੇਂਦਰੀ ਸ੍ਰੀ ਗੁਰੂ ਸਿੰਘ ਸਭਾ' ਨੇ ਅੱਜ ਤੋਂ 25-30 ਸਾਲ ਪਹਿਲਾਂ ਗੁਰਬਾਣੀ ਅਤੇ ਸਿੱਖ ਵਿਚਾਰਧਾਰਾ ਦੇ ਪ੍ਰਚਾਰ-ਪ੍ਰਸਾਰ ਬਾਰੇ ਵਿਸ਼ੇਸ਼ ਯਤਨ ਕੀਤੇ, ਜਿਹਾ ਕਿ ਗੁਰਮਤਿ ਸੈਮੀਨਾਰ, ਮਿਆਰੀ ਸਿੱਖ ਸਾਹਿਤ ਦੀ ਪ੍ਰਕਾਸ਼ਨਾ ਅਤੇ 'ਸਿੰਘ ਸਭਾ ਪਤ੍ਰਿਕਾ' ਨਾਮ ਦਾ ਮਾਸਿਕ ਪਰਚਾ। ਇਸ ਸੰਸਥਾ ਨੇ 'ਸਿੰਘ ਸਭਾ ਪਤ੍ਰਿਕਾ' ਦੇ 350-350 ਸਫ਼ਿਆਂ ਦੇ ਵਿਸ਼ੇਸ਼ 'ਗੁਰੂ ਗ੍ਰੰਥ ਵਿਚਾਰ ਸੰਮੇਲਨ ਅੰਕ ਭਾਗ-੧ ਅਤੇ ਭਾਗ-੨ ਛਾਪੇ, ਸ਼ਬਦ-ਗੁਰੂ ਅੰਕ ਵੀ ਛਾਪੇ ਜਿਨ੍ਹਾਂ ਤੋਂ ਗੁਰਬਾਣੀ ਵਿਆਕਰਨ, ਉਚਾਰਨ ਤੇ ਸਿਧਾਂਤਾਂ ਬਾਰੇ ਬੜੀ ਸਪੱਸ਼ਟ ਤੇ ਸਹੀ ਸੇਧ ਮਿਲਦੀ ਹੈ। ਗੁਰਬਾਣੀ ਦੇ ਸ਼ੁੱਧ ਉਚਾਰਨ ਸੰਬੰਧੀ 'ਕੇਂਦਰੀ ਸ੍ਰੀ ਗੁਰੂ ਸਿੰਘ ਸਭਾ' ਨੇ ਵਿਸ਼ੇਸ਼ **ਪਾਠ-ਬੋਧ ਸਮਾਗਮ** ਕਰਾਏ ਜਿਨ੍ਹਾਂ 'ਚੋਂ ਪਹਿਲਾ 23 ਅਗਸਤ 1979 ਤੋਂ 22 ਸਤੰਬਰ 1979 ਤੱਕ ਤੇਜਾ ਸਿੰਘ ਸਮੁੰਦਰੀ ਹਾਲ ਵਿਖੇ ਕੀਤਾ ਗਿਆ। ਜਿਸ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਅਜੋਕੇ ਜਥੇਦਾਰ ਸਿੰਘ ਸਾਹਿਬ ਜੋਗਿੰਦਰ ਸਿੰਘ ਜੀ (ਵੇਦਾਂਤੀ), ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਜੀ, ਭਾਈ ਸਾਹਿਬ ਜੋਗਿੰਦਰ ਸਿੰਘ ਤਲਵਾੜਾ ਅਤੇ 150-200 ਦੇ ਕਰੀਬ ਹੋਰ ਵਿਦਵਾਨ, ਜਿਨ੍ਹਾਂ ਵਿਚ ਵਿਸ਼ੇ ਦੇ ਮਾਹਿਰ ਯੂਨੀਵਰਸਿਟੀਆਂ ਦੇ ਪ੍ਰੋਫੈਸਰ ਵੀ ਸਨ, ਨੇ ਭਾਗ ਲਿਆ। ਇਨ੍ਹਾਂ ਸਮਾਗਮਾਂ ਵਿਚ ਗੁਰਬਾਣੀ ਦੇ ਉਚਾਰਨ ਅਤੇ ਵਿਆਕਰਨ ਦੇ ਨੇਮਾਂ ਬਾਰੇ

ਵਿਚਾਰਾਂ ਹੋਈਆਂ। ਇਸ ਦੀ ਸਾਰੀ ਰਿਪੋਰਟ ਉਦੋਂ ਦੀਆਂ ਅਖ਼ਬਾਰਾਂ ਤੇ ਸਿੱਖ ਮਾਸਿਕ-ਪੱਤਰਾਂ ਨੇ ਛਾਪੀ।ਪੂਰੀ ਕਾਰਵਾਈ 'ਸਿੰਘ ਸਭਾ ਪੱਤ੍ਰਿਕਾ' ਦੇ ਭਿੰਨ-ਭਿੰਨ ਅੰਕਾਂ ਵਿਚ ਛਾਪੀ ਗਈ, ਜੋ ਹੁਣ ਇਕੋ ਹੀ ਜਿਲਦ ਵਿਚ ਉਪਲਬਧ ਹੈ।

ਇਸ ਤਰ੍ਹਾਂ ਗੁਰਬਾਣੀ ਦੇ ਲਿਖਣ-ਨੇਮਾਂ ਅਤੇ ਉਚਾਰਨ ਸੰਬੰਧੀ ਮੋਟੇ ਤੌਰ ਤੇ ਸਹਿਮਤੀ ਹੋ ਚੁੱਕੀ ਹੈ।

ਗੁਰਬਾਣੀ ਬਾਰੇ ਪਹਿਲਾਂ ਹੋ ਚੁੱਕੇ ਕੰਮ ਤੋਂ ਸੇਧ ਲੈਂਦਿਆਂ ਹੋਇਆਂ 'ਸਿਖ ਮਿਸ਼ਨਰੀ ਕਾਲਜ' ਨੇ ਸੰਨ 1980 ਤੋਂ ਬਾਅਦ **'ਗੁਰਬਾਣੀ ਵਿਆਕਰਣ ਦੇ ਸਰਲ ਨੇਮ'** ਅਤੇ **'ਗੁਰਬਾਣੀ ਦਾ ਸ਼ੁਧ ਉਚਾਰਨ'** ਨਾਮ ਦੀਆਂ ਲਗਭਗ 56-56 ਪੰਨਿਆਂ ਦੀਆਂ ਪੁਸਤਕਾਵਾਂ ਛਾਪੀਆਂ ਹਨ, ਜਿਨ੍ਹਾਂ ਤੋਂ ਹਜ਼ਾਰਾਂ ਪਾਠੀ ਤੇ ਹੋਰ ਗੁਰਸਿੱਖ ਲਾਭ ਉਠਾ ਕੇ ਗੁਰਬਾਣੀ ਤੋਂ ਆਤਮਕ ਅਨੰਦ ਉਠਾ ਰਹੇ ਹਨ।...ਪਰ ਇਨ੍ਹਾਂ ਦਿਨਾਂ ਵਿਚ ਉਹ ਕ੍ਰਿਸ਼ਮਾ ਹੋ ਗਿਆ ਹੈ, ਜੋ ਪਿਛਲੇ 20 ਸਾਲਾਂ ਵਿਚ ਨਹੀਂ ਹੋਇਆ।"ਸਰਬ ਰੋਗ ਕਾ ਅਉਖਧੁ ਨਾਮੁ ਮਿਸ਼ਨ ਟਰੱਸਟ (ਰਜਿ:)" ਨਾਮ ਦੀ ਸੰਸਥਾ ਦੇ ਜਨਰਲ ਸਕੱਤਰ ਡਾ: ਬਲਵੰਤ ਸਿੰਘ ਜੀ ਨੇ ਸਿੱਖ ਮਿਸ਼ਨਰੀ ਕਾਲਜ ਦੀ ਨਿੰਦਾ ਨਾਲ ਭਰਪੂਰ ਦੋ ਟ੍ਰੈਕਟ-"ਗੁਰਬਾਣੀ ਦੇ ਰੂਪ ਨੂੰ ਵਿਗਾੜਨ ਵਾਲਿਆਂ ਤੋਂ ਸਾਵਧਾਨ" ਅਤੇ "ਗੁਰਬਾਣੀ ਦਾ ਸ਼ੁੱਧ ਉਚਾਰਨ ਅਤੇ ਸਿੱਖ ਮਿਸ਼ਨਰੀ ਕਾਲਜ ਦੀ ਪੁਸਤਿਕਾ" ਛਾਪ ਕੇ ਸੰਗਤਾਂ ਵਿਚ ਭਾਰੀ ਗਿਣਤੀ ਵਿਚ ਵੰਡੇ ਹਨ। ਇਨ੍ਹਾਂ ਨੇ ਸਿੱਖ ਮਿਸ਼ਨਰੀ ਕਾਲਜ ਦੇ ਸੇਵਕਾਂ ਨੂੰ ਹੂੜਮੱਤੀਏ, ਨਵ-ਜਨਮੇ ਅੰਧ-ਅਗਿਆਨੀ, ਪਾਪ ਦਾ ਹੜ੍ਹ ਲਿਆਉਣ ਵਾਲੇ, ਗੰਵਾਰਾਂ ਵਰਗੀ ਸਲਾਹ ਦੇਣ ਵਾਲੇ ਵਰਗੇ ਵਿਸ਼ੇਸ਼ਣਾਂ ਨਾਲ ਅਲੰਕ੍ਰਿਤ ਕੀਤਾ ਹੈ। ਇਹ ਧਮਕੀ ਵੀ ਦਿੱਤੀ ਹੈ :

**"ਕਾਨੂੰਨ ਦੀਆਂ ਹੱਦਾਂ ਦਾ ਸਤਿਕਾਰ ਕਰਦੇ ਹੋਏ, ਇਨ੍ਹਾਂ ਨੂੰ ਅਹਿਸਾਸ ਕਰਾਵਾਂਗੇ, ਇਹ ਗਲਤ ਪ੍ਰਕਾਸ਼ਨ ਵਾਪਸ ਲੈਣ ਅਤੇ ਆਪ ਸੁਧਰਨ ਦਾ ਬਚਨ ਦੇਣ। ਸਾਡਾ ਜਦੋ-ਜਹਿਦ ਚਲੇਗਾ ਅਤੇ ਚਲਦਾ ਹੀ ਰਹੇਗਾ।"**

ਡਾਕਟਰ ਬਲਵੰਤ ਸਿੰਘ ਜੀ! ਜੇ ਸਿੱਖ ਮਿਸ਼ਨਰੀ ਕਾਲਜ ਦੇ ਪ੍ਰਬੰਧਕ-ਮੈਂਬਰ ਜਾਂ ਲੇਖਕ ਤੁਹਾਡੇ ਪਵਿੱਤਰ ਮੁਖਾਰਬਿੰਦ ਤੋਂ ਉਚਾਰੇ ਉਪ੍ਰੋਕਤ ਵਿਸ਼ੇਸ਼ਣਾਂ ਦੇ ਅਧਿਕਾਰੀ ਹਨ, ਤਾਂ ਭਾਈ ਕਾਨ੍ਹ ਸਿੰਘ ਜੀ ਨਾਭਾ ਸਮੇਤ ਹੋਰ ਸਾਰੇ ਵਿਦਵਾਨ ਵੀ ਇਨ੍ਹਾਂ ਵਿਸ਼ੇਸ਼ਣਾਂ ਦੇ ਅਧਿਕਾਰੀ ਹਨ (ਜਿਨ੍ਹਾਂ ਵਿਚ ਦੋ 'ਸਿੰਘ ਸਾਹਿਬ' ਵੀ ਸ਼ਾਮਿਲ ਹਨ) ਕਿਉਂਕਿ ਅਸੀਂ ਕੋਈ ਨਵੀਂ ਗੱਲ ਨਹੀਂ ਕੀਤੀ, ਪੁਰਾਣੀ ਹੋਈ ਖੋਜ ਨੂੰ ਸੰਖੇਪ ਵਿਚ ਛਾਪਿਆ ਹੈ।ਉਂਝ ਅਸੀਂ ਇਸ ਗੱਲ ਨੂੰ ਭਲੀ ਭਾਂਤ ਸਮਝਦੇ ਹਾਂ ਕਿ ਤੁਸੀਂ ਉਨ੍ਹਾਂ 'ਮਹਾਨ ਆਤਮਾਵਾਂ' ਵਿਚੋਂ ਸਿਰਮੌਰ ਹੋ ਜੋ ਆਉਣ ਵਾਲੀ ਪੀੜ੍ਹੀ ਨੂੰ ਗੁਰਬਾਣੀ ਦੇ ਨੇੜੇ ਨਾ ਲੱਗਣ ਦੇਣ ਲਈ ਲੰਗਰ-ਲਗੋਟੇ ਕੱਸੀ ਬੈਠੀਆਂ ਹਨ। ਨਾ ਬੱਚਿਆਂ ਤੇ ਨੌਜੁਆਨਾਂ ਨੂੰ ਬਾਣੀ ਦੀ ਸਮਝ ਆਵੇ, ਨਾ ਉਹ ਸਿੱਖ ਵਿਚਾਰਧਾਰਾ ਨਾਲ ਜੁੜਨ ਤੇ ਸਿੱਖੀ ਨੂੰ ਬੇਦਾਵਾ ਦੇਈ ਜਾਣ। ਜਿੰਨੀ ਲਗਨ ਤੇ ਸ਼ਕਤੀ ਨਾਲ ਸਿੱਖ ਮਿਸ਼ਨਰੀ ਕਾਲਜ ਵਰਗੀਆਂ ਸੰਸਥਾਵਾਂ ਦੇ ਪਿਛੇ ਡੰਡਾ-ਸੋਟਾ ਲੈ ਕੇ ਪੈ ਗਏ ਹੋ, ਕੀ ਕਦੀ ਪਤਿਤਪੁਣੇ ਦੇ ਹੜ੍ਹ ਨੂੰ ਰੋਕਣ ਲਈ ਵੀ ਇਸ ਤਰ੍ਹਾਂ ਦੀ ਦ੍ਰਿੜ੍ਹਤਾ ਵਿਖਾਈ ਹੈ? ਅਸੀਂ ਤੁਹਾਨੂੰ ਤੇ ਤੁਹਾਡੇ ਵਰਗੇ 'ਪੰਥ-ਦਰਦੀਆਂ' ਨੂੰ ਦੋਵੇਂ ਹੱਥ ਜੋੜ ਕੇ ਬੇਨਤੀ ਕਰਦੇ ਹਾਂ ਕਿ ਸਾਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਦੇਸ਼ ਘਰ-ਘਰ ਪਹੁੰਚਾਉਣ ਦਿਉ ਅਤੇ ਖਾਹ-ਮਖਾਹ ਰੁਕਾਵਟਾਂ ਖੜ੍ਹੀਆਂ ਨਾ ਕਰੋ।...ਅਸੀਂ ਹੋਰ ਪੰਥਕ ਸੰਸਥਾਵਾਂ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਜੀ ਨੂੰ ਵੀ ਬੇਨਤੀ ਕਰਾਂਗੇ ਕਿ ਗੁਰਬਾਣੀ-ਪ੍ਰਚਾਰ ਦਾ ਵਿਰੋਧ ਕਰਨ ਵਾਲੇ ਡਾ: ਬਲਵੰਤ ਸਿੰਘ ਵਰਗੇ ਨਾ-ਸਮਝ ਪ੍ਰਾਣੀਆਂ ਨੂੰ ਨੱਥ ਪਾਉਣ ਦੀ ਕ੍ਰਿਪਾਲਤਾ ਕਰਨ। ਇਹੋ ਜਿਹੇ ਬੰਦਿਆਂ ਨੂੰ ਪਿਛਲੇ 20 ਸਾਲਾਂ ਤੋਂ ਸਾਡੀਆਂ ਉਪ੍ਰੋਕਤ ਪੁਸਤਕਾਂ ਤੋਂ ਕੋਈ ਪ੍ਰੇਸ਼ਾਨੀ ਨਹੀਂ ਹੋਈ; ਸਗੋਂ ਬੰਬਈ ਵਾਲੇ ਸ: ਹਰਮੰਦਰ ਸਿੰਘ ਜੀ ਗੁਰਬਾਣੀ ਉਚਾਰਨ ਬਾਰੇ ਇਨ੍ਹਾਂ ਸਮਾਗਮਾਂ ਵਿਚ (ਇਨ੍ਹਾਂ ਦੀ ਬੇਨਤੀ ਤੇ) ਵਾਰ-ਵਾਰ ਵਖਿਆਨ ਦੇਣ ਲਈ ਆਉਂਦੇ ਰਹੇ ਹਨ, ਜੋ ਸਾਡੀਆਂ ਉਪ੍ਰੋਕਤ ਦੋਵੇਂ ਪੁਸਤਕਾਂ ਸੈਂਕੜਿਆਂ ਦੀ ਗਿਣਤੀ ਵਿਚ ਇਨ੍ਹਾਂ ਦੇ ਸਮਾਗਮਾਂ ਵਿਚ ਮੁਫ਼ਤ ਵੰਡਦੇ ਰਹੇ ਹਨ। ਹੁਣ ਅਚਾਨਕ ਆਈ ਤਬਦੀਲੀ ਕੀ ਇਸ ਗੱਲ ਦਾ ਸੰਕੇਤ ਤਾਂ ਨਹੀਂ ਕਿ ਇਨ੍ਹਾਂ ਦੀ ਪਿੱਠ ਉੱਤੇ ਕੋਈ ਪੰਥ-ਵਿਰੋਧੀ ਤਾਕਤ ਹੈ?ਸੰਗਤਾਂ ਨੂੰ ਬੇਨਤੀ ਹੈ ਕਿ ਇਨ੍ਹਾਂ ਵਲੋਂ ਕੀਤੇ ਜਾ ਰਹੇ ਗੁੰਮਰਾਹਕੁੰਨ ਪ੍ਰਚਾਰ ਤੋਂ ਆਪ ਸੁਚੇਤ ਹੋਣ ਤੇ ਹੋਰਨਾਂ ਨੂੰ ਸੁਚੇਤ ਕਰਨ। ੦

## ਸਿੱਖ ਦੀ ਤਾਰੀਫ਼

ਜੋ ਇਸਤਰੀ ਜਾਂ ਪੁਰਸ਼ ਇਕ ਅਕਾਲ ਪੁਰਖ, ਦਸ ਗੁਰੂ ਸਾਹਿਬਾਨ (ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਤੱਕ), ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦਸ ਗੁਰੂ ਸਾਹਿਬਾਨ ਦੀ ਬਾਣੀ ਤੇ ਸਿੱਖਿਆ ਅਤੇ ਦਸਮੇਸ਼ ਜੀ ਦੇ ਅੰਮ੍ਰਿਤ ਉੱਤੇ ਨਿਸ਼ਚਾ ਰੱਖਦਾ ਹੈ ਅਤੇ ਕਿਸੇ ਹੋਰ ਧਰਮ ਨੂੰ ਨਹੀਂ ਮੰਨਦਾ, ਉਹ ਸਿੱਖ ਹੈ।

# ਭਗਤ ਰਵਿਦਾਸ ਜੀ ਦੀ ਬਾਣੀ ਵਿਚ ਪ੍ਰੇਮ ਦਾ ਸੰਕਲਪ

ਪ੍ਰਿੰ: ਕਰਮ ਸਿੰਘ (ਪੱਤਰਕਾਰ), ਡੀ. ਜੀ. ਕਾਲਜ, ਬਰਨਾਲਾ

**ਭਗਤੀ** ਦੇ ਪ੍ਰਮੁੱਖ ਆਚਾਰੀਆਂ ਨੇ **ਭਗਤੀ ਦੀ** ਪਰਿਭਾਸ਼ਾ ਦਿੰਦਿਆਂ 'ਪ੍ਰੇਮ' ਨੂੰ ਹੀ ਭਗਤੀ ਦੀ ਆਧਾਰਸ਼ਿਲਾ ਮੰਨਿਆ ਹੈ। ਸਾਂਡਿਲਯ ਤੇ ਨਾਰਦ ਭਗਤੀ ਸੂਤਰ ਅਨੁਸਾਰ 'ਪ੍ਰਭੂ ਪ੍ਰਤੀ ਅਤਿਅੰਤ ਪ੍ਰੇਮ ਹੀ ਭਗਤੀ ਹੈ।' ਵਲਭਾਚਾਰੀਆ ਅਤੇ ਵੈਸ਼ ਮੱਤ ਦੇ ਆਚਾਰੀਆ ਵੀ 'ਪ੍ਰਭੂ ਨਾਲ ਨਿਰੰਤਰ ਪ੍ਰੇਮ' ਨੂੰ ਹੀ ਭਗਤੀ ਮੰਨਦੇ ਹਨ। ਗੁਰਮਤਿ ਅਨੁਸਾਰ ਵੀ ਪ੍ਰਭੂ ਕੇਵਲ **'ਭਾਖਿਆ ਭਾਉ ਅਪਾਰੁ॥'** ਅਰਥਾਤ 'ਪ੍ਰੇਮ ਦੀ ਬੋਲੀ' ਨੂੰ ਹੀ ਸਮਝਦਾ ਹੈ। ਇਸੇ ਲਈ ਦਸਮ ਪਿਤਾ ਜੀ ਵੀ ਪ੍ਰਭੂ ਪ੍ਰੇਮ-ਸ਼ਰਧਾ ਤੇ ਵਿਸ਼ਵਾਸ ਤੋਂ ਵਾਂਝੇ ਮਨੁੱਖ ਨੂੰ ਇਕ ਰੱਤੀ ਜਿੰਨਾ ਤੁੱਛ ਸਮਝਦੇ ਹੋਏ **'ਏਕ ਰਤੀ ਬਿਨੁ ਏਕ ਰਤੀ ਕੇ'** ਬਿਆਨਦਿਆਂ ਜ਼ੋਰਦਾਰ ਸ਼ਬਦਾਂ ਰਾਹੀਂ ਸਾਰੀ ਮਨੁੱਖਤਾ ਨੂੰ ਚੇਤਾਵਨੀ ਦਿੰਦਿਆਂ ਕਹਿੰਦੇ ਹਨ **'ਸਾਚੁ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥ ੯॥''** ਇਸੇ ਪ੍ਰਕਾਰ ਭਗਤ ਰਵਿਦਾਸ ਜੀ ਵੀ ਸਿਮਰਨ, ਆਚਰਨ ਤੇ ਆਤਮ ਨਿਵੇਦਨ ਨੂੰ ਭਗਤੀ ਦਾ ਆਧਾਰ ਮੰਨਦੇ ਹਨ। ਜਿਸ ਦਾ ਕੇਂਦਰੀ ਬਿੰਦੂ ਪ੍ਰੇਮਾ ਭਗਤੀ ਹੀ ਹੈ। ਆਪ ਜੀ ਅਨੁਸਾਰ ਪ੍ਰੇਮ ਹੀ ਸਰਵੋਤਮ ਮਾਧਿਅਮ ਹੈ, ਪ੍ਰੇਮੀ (ਭਗਤ) ਤੇ ਪਿਆਰੇ (ਪ੍ਰਭੂ) ਦੇ ਮਿਲਾਪ ਦਾ। ਇਸੇ ਕਾਰਨ ਆਪ ਨੇ 'ਕਰਮ' ਅਤੇ 'ਗਿਆਨ' ਦੇ ਟਾਕਰੇ ਵੀ 'ਪ੍ਰੇਮ' ਨੂੰ ਹੀ ਸ੍ਰੇਸ਼ਟ ਮੰਨਿਆ ਹੈ। ਜੀਵਨ-ਮੁਕਤੀ ਦਾ ਆਧਾਰ ਪ੍ਰੇਮਾ ਭਗਤੀ ਦੀ ਉੱਚਤਮ ਸਿਖਰ ਹੈ। ਭਗਤ ਜੀ ਦਾ ਕਥਨ ਹੈ :

**ਫਲ ਕਾਰਨ ਫੂਲੀ ਬਨਰਾਇ॥**
**ਫਲੁ ਲਾਗਾ ਤਬ ਫੂਲੁ ਬਿਲਾਇ॥**
**ਗਿਆਨੈ ਕਾਰਨ ਕਰਮ ਅਭਿਆਸੁ॥**
**ਗਿਆਨੁ ਭਇਆ ਤਹ ਕਰਮਹ ਨਾਸੁ॥੩॥**
*(੧੧੬੭)*

ਭਗਤ ਜੀ ਅਨੁਸਾਰ 'ਪ੍ਰੇਮਾ ਭਗਤੀ' ਇਕ ਅਜਿਹਾ ਅਨੋਖਾ ਤੇ ਅਲੌਕਿਕ ਅਨੰਦਮਈ 'ਪ੍ਰੇਮ ਬੰਧਨ' ਹੈ ਜਿਹੜਾ ਇਕ ਪਾਸੇ ਜਗਿਆਸੂ ਨੂੰ ਦੁਨਿਆਵੀ ਮੋਹ-ਮਮਤਾ ਤੇ ਮਾਇਆ ਦੇ 'ਬੰਧਨ ਜਾਲ' ਤੋਂ ਮੁਕਤ ਕਰਕੇ ਉਸਦੇ ਸਭ ਭੈ, ਭਰਮ ਤੇ ਦੁੱਖ-ਦਰਦ ਨਿਵਾਰ ਕੇ ਲੋਕ ਪ੍ਰਲੋਕ ਸੁਧਾਰਦਾ ਹੈ ਤੇ ਦੂਜੇ ਪਾਸੇ ਇਹ 'ਪ੍ਰੇਮ ਜਾਲ' ਪ੍ਰਭੂ ਨੂੰ ਸੇਵਕ ਨਾਲ ਇੰਞ ਜਕੜ ਦਿੰਦਾ ਹੈ ਕਿ ਉਹ ਫਿਰ ਆਪਣੇ ਸੇਵਕ ਤੋਂ ਦੂਰ ਹੋ ਹੀ ਨਹੀਂ ਸਕਦਾ :

**ਜਉ ਹਮ ਬਾਂਧੇ ਮੋਹ ਫਾਸ**
**ਹਮ ਪ੍ਰੇਮ ਬਧਨਿ ਤੁਮ ਬਾਧੇ॥**
**ਅਪਨੇ ਛੂਟਨ ਕੋ ਜਤਨੁ ਕਰਹੁ**
**ਹਮ ਛੂਟੇ ਤੁਮ ਆਰਾਧੇ॥** *(੬੫੮)*

ਇਹ 'ਪ੍ਰੇਮ ਬੰਧਨ', 'ਪ੍ਰੇਮ ਜਾਲ' ਜਾਂ 'ਪ੍ਰੇਮ ਜੇਵਰੀ' ਦੀ ਸਦੀਵੀ ਸੁਖਮਈ ਪ੍ਰੀਤ ਅਜਿਹੀ ਹੈ, ਜੋ ਇਲਾਹੀ 'ਵਡ ਖੇਲ ਤਮਾਸੇ' ਵਾਲੀ ਮਹਾਂ ਅਨੰਦ ਦੀ ਡੋਰੀ ਹੈ। ਜਿਸ ਦੀ ਖਿੱਚ ਨਾਲ ਆਤਮ ਮੰਡਲ ਤੇ ਪ੍ਰੇਮ ਦੇ ਆਕਾਸ਼ ਵਿਚ ਆਤਮਾ ਉਡਾਰੀ ਲਾਉਂਦੀ ਹੋਈ, ਮਤਵਾਲੀ ਹੋ ਹੋ ਜਾਂਦੀ ਹੈ :

**ਪ੍ਰੇਮ ਕੀ ਜੇਵਰੀ ਬਾਧਿਓ ਤੇਰੋ ਜਨ॥**
**ਕਹਿ ਰਵਿਦਾਸ ਛੂਟਿਬੋ ਕਵਨ ਗੁਨ॥੩॥**
*(੪੮੭)*

ਭਗਤ ਜੀ ਅਨੁਸਾਰ ਪ੍ਰੇਮ ਤੋਂ ਬਿਨਾਂ ਪ੍ਰਭੂ ਦੀ ਭਗਤੀ ਹੋ ਹੀ ਨਹੀਂ ਸਕਦੀ ਤੇ ਇਹ ਪ੍ਰੇਮ ਸਤਿਸੰਗਤ ਦੀ ਪ੍ਰਾਪਤੀ ਤੋਂ ਬਗੈਰ ਉਪਜ ਨਹੀਂ ਸਕਦਾ :

**ਸਾਧ ਸੰਗਤਿ ਬਿਨਾ ਭਾਉ ਨਹੀ ਉਪਜੈ**
**ਭਾਵ ਬਿਨੁ ਭਗਤਿ ਨਹੀ ਹੋਇ ਤੇਰੀ॥**
*(੬੯੪)*

ਭਗਤ ਰਵਿਦਾਸ ਜੀ ਬਿਆਨ ਕਰਦੇ ਹਨ ਕਿ ਜਿੰਨਾ ਚਿਰ ਜਗਿਆਸੂ ਦਾ 'ਮਨੁ ਮਾਇਆ ਹਾਥਿ ਬਿਕਾਨਉ' ਹੈ ਉਨਾ ਚਿਰ 'ਪ੍ਰੇਮ ਭਗਤਿ ਨਹੀਂ ਉਪਜੈ॥' ਸੋ ਇਸ ਦੁਨਿਆਵੀ ਮਾਇਆ ਦੇ ਭਰਮ ਜਾਲ ਦੇ ਪ੍ਰਭਾਵ ਨੂੰ ਦੂਰ ਕਰਨ ਲਈ 'ਕਰਹੁ ਕ੍ਰਿਪਾ ਭ੍ਰਮੁ ਚੂਕਈ, ਮੈ ਸੁਮਤਿ ਦੇਹੁ ਸਮਝਾਇ' ਦੀ ਭਾਰੀ ਜ਼ਰੂਰਤ ਹੈ। ਪਰ ਇਹ 'ਸੁਮਤਿ' ਵੀ ਗੁਰਪ੍ਰਸਾਦਿ ਸਦਕਾ ਹੀ ਸਤਿਸੰਗਤ ਵਿਚੋਂ ਪ੍ਰਾਪਤ ਹੋ ਸਕਦੀ ਹੈ, ਕਿਉਂਕਿ ਸਤਿਸੰਗਤ ਵਿਚ ਆ ਕੇ ਹੀ ਜਗਿਆਸੂ ਦੀ ਜਨਮ-ਜਨਮਾਂਤਰਾਂ ਦੀ ਮੈਲ ਮਨ ਤੋਂ ਦੂਰ ਹੁੰਦੀ ਹੈ; ਪ੍ਰਭੂ ਮਿਲਾਪ ਦਾ ਭੇਦ ਮਿਲਦਾ ਹੈ। ਪਰ ਇਹ 'ਉਪਜੀ ਪ੍ਰੀਤਿ ਪ੍ਰੇਮ ਰਸੁ ਚਾਉ' ਵਾਲੀ ਰੰਗਤ ਸਤਿਸੰਗਤ ਵਿਚ ਆਉਣ ਤੇ ਚੜ੍ਹਦੀ ਹੈ। ਫਿਰ ਹੀ ਜਗਿਆਸੂ ਦੀ ਜੋਦੜੀ ਪ੍ਰਵਾਨ ਹੁੰਦੀ ਹੈ।

**ਮਿਲਤ ਪਿਆਰੋ ਪ੍ਰਾਨ ਨਾਥੁ**
**ਕਵਨ ਭਗਤਿ ਤੇ॥**
**ਸਾਧ ਸੰਗਤਿ ਪਾਈ ਪਰਮ ਗਤੇ॥**
(੧੨੯੩)

ਇਹ 'ਪ੍ਰੇਮਾ ਭਗਤੀ' ਜਗਿਆਸੂ ਦੀ ਪ੍ਰਭੂ ਪਿਆਰੇ ਨਾਲ ਮਾਂ-ਪਿਉ, ਪ੍ਰੇਮੀ ਤੇ ਪਤੀ ਦੇ ਸੰਸਾਰਕ ਸੰਬੰਧਾਂ ਵਰਗੇ ਰਹਿਸਵਾਦੀ ਦ੍ਰਿਸ਼ਟੀਕੋਣ ਵਾਲੇ ਸੰਬੰਧ ਪੇਸ਼ ਕਰਦੀ ਹੈ। ਜਿਸ ਰਾਹੀਂ ਉਹ ਆਪਾ-ਭਾਵ ਤਿਆਗ ਕੇ ਤਨ, ਮਨ ਤੇ ਧਨ ਗੁਰੂ ਨੂੰ ਅਰਪਨ ਕਰਕੇ ਹੋਰ ਦੁਨਿਆਵੀ ਝਾਕ ਤੇ ਖਿੱਚ ਖ਼ਤਮ ਕਰ ਦਿੰਦਾ ਹੈ :

**ਸੋਈ ਮੁਕੰਦੁ ਮੁਕਤਿ ਕਾ ਦਾਤਾ॥**
**ਸੋਈ ਮੁਕੰਦੁ ਹਮਰਾ ਪਿਤ ਮਾਤਾ॥** *(੮੭੫)*
**ਸਹ ਕੀ ਸਾਰ ਸੁਹਾਗਨਿ ਜਾਨੈ॥**
**ਤਜਿ ਅਭਿਮਾਨੁ ਸੁਖ ਰਲੀਆ ਮਾਨੈ॥**
**ਤਨੁ ਮਨੁ ਦੇਇ ਨ ਅੰਤਰੁ ਰਾਖੈ॥**
**ਅਵਰਾ ਦੇਖਿ ਨ ਸੁਨੈ ਅਭਾਖੈ॥** *(੭੯੩)*

ਭਗਤ ਜੀ ਨੂੰ ਪਤਾ ਹੈ ਕਿ 'ਮੋਹ ਪਟਲ ਸਭੁ ਜਗਤੁ ਬਿਆਪਿਓ ਭਗਤ

ਨਹੀਂ ਸੰਤਾਪਾ' ਇਸੇ ਲਈ ਆਪ ਦੁੱਖਾਂ-ਸੰਤਾਪਾਂ ਤੋਂ ਛੁਟਕਾਰਾ ਪਾਉਣ ਲਈ, ਸੰਸਾਰਕ ਮੋਹ ਮਮਤਾ ਦੇ ਬੰਧਨਾਂ ਨੂੰ ਤਿਆਗ ਕੇ 'ਸਾਚੀ ਪ੍ਰੀਤ' ਪ੍ਰਭੂ ਪਿਆਰੇ ਨਾਲ ਹੀ ਪਾਉਂਦੇ ਹਨ। ਕਥਨ ਹੈ :

**ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ ॥**
**ਤੁਮ ਸਿਉ ਜੋਰਿ ਅਵਰ ਸੰਗਿ ਤੋਰੀ ॥**
(੬੫੯)

ਆਪ ਜੀ ਅਨੁਸਾਰ ਇਹ ਪ੍ਰੇਮ ਅਵਸਥਾ ਐਸੀ ਹੈ ਕਿ ਜਗਿਆਸੂ ਦੀਆਂ ਇੰਦ੍ਰੀਆਂ ਤੇ ਮਨ ਆਪਣੇ ਪਿਆਰੇ ਪ੍ਰਭੂ ਦੇ ਪਵਿੱਤਰ ਧਿਆਨ ਵੱਲ ਲੱਗ ਜਾਂਦੇ ਹਨ। ਅੱਖਾਂ ਸਿਰਫ਼ ਪ੍ਰਭੂ ਦੇ ਦਰਸ਼ਨਾਂ ਨੂੰ ਹੀ ਤੱਕਣਾ ਚਾਹੁੰਦੀਆਂ ਹਨ। ਕੰਨ ਕੇਵਲ ਉਸੇ ਦਾ ਹੀ ਸੁਜਸ ਤੇ ਵਡਿਆਈ ਸੁਣਦੇ ਹਨ। ਜੀਭ ਉਸੇ ਦਾ ਹੀ ਜਸ ਕਰਦੀ ਹੋਈ ਅੰਮ੍ਰਿਤ ਰਸ ਮਾਣਦੀ ਹੈ। ਇਹ ਪ੍ਰੇਮ ਸੰਵੇਦਨਾ ਦਾ ਉਹ ਅਕਥਨੀਯ ਅਨੰਦ ਤੇ ਰਸ ਹੈ, ਉਹ ਅਨੰਦਮਈ ਅਵਸਥਾ ਹੈ, ਜਿਥੇ ਪਹੁੰਚ ਕੇ ਨਾਮੀ-ਨਾਮ ਨਾਲ ਅਭੇਦ ਹੋ ਜਾਂਦਾ ਹੈ ਤੇ ਪ੍ਰਭੂ ਪ੍ਰੇਮ ਹੀ ਉਸਦੇ ਜੀਵਨ ਦੀ ਆਧਾਰਸ਼ਿਲਾ ਬਣ ਜਾਂਦਾ ਹੈ। ਫਿਰ ਦੁਨਿਆਵੀ ਰਿਸ਼ਤੇ ਨਾਤੇ, ਖਾਣ-ਪੀਣ ਤੇ ਰਸ-ਕਸ ਸਭ ਫਿੱਕੇ ਜਾਪਣ ਲੱਗਦੇ ਹਨ।

**ਚਿਤ ਸਿਮਰਨੁ ਕਰਉ ਨੈਨ ਅਵਿਲੋਕਨੋ**
**ਸ੍ਰਵਨ ਬਾਨੀ ਸੁਜਸੁ ਪੂਰਿ ਰਾਖਉ ॥**
**ਮਨੁ ਸੁ ਮਧੁਕਰੁ ਕਰਉ ਚਰਨ ਹਿਰਦੇ ਧਰਉ**
**ਰਸਨ ਅੰਮ੍ਰਿਤ ਰਾਮ ਨਾਮ ਭਾਖਉ ॥**
(੬੯੪)

**ਇਸ** 'ਸਾਚੀ ਪ੍ਰੀਤ' ਦੇ ਉੱਚਤਮ ਸਿਖਰ ਨੂੰ ਬਿਆਨ ਕਰਦੇ ਹੋਏ ਭਗਤ ਰਵਿਦਾਸ ਜੀ ਕਹਿੰਦੇ ਹਨ ਕਿ ਇਹ ਪ੍ਰੀਤ-ਪ੍ਰਭੂ ਤੇ ਸੇਵਕ ਵਿਚਕਾਰ ਧੁਰ ਅੰਤਰ ਆਤਮੇ ਤੋਂ ਇਸ ਹੱਦ ਤੱਕ ਅਟੁੱਟ ਤੇ ਸਥਿਰ ਸਾਂਝ ਪੈਦਾ ਕਰ ਦਿੰਦੀ ਹੈ ਜਿਥੇ ਪਹੁੰਚ ਕੇ ਦੋਨੋਂ ਤਰਫ਼ ਤੋਂ ਹੀ ਇਕ ਦੂਜੇ ਪਾਸੋਂ ਕਦੀ ਵੀ ਪ੍ਰੀਤ ਨਾ ਤੋੜੇ ਜਾਣ ਅਤੇ ਵੱਖ ਨਾ ਹੋਣ ਦੇ ਵਾਅਦੇ ਕੀਤੇ ਜਾਂਦੇ ਹਨ, ਕਿਉਂਕਿ ਸੇਵਕ ਨੇ ਹੋਰਨਾਂ ਸਭਨਾਂ ਨਾਲੋਂ ਪ੍ਰੀਤ ਤੋੜ ਕੇ ਕੇਵਲ ਤੇ ਕੇਵਲ ਆਪਣੇ ਪਿਆਰੇ ਪ੍ਰਭੂ ਨਾਲ ਹੀ ਇਹ 'ਸਾਚੀ ਪ੍ਰੀਤ' ਜੋੜੀ ਹੁੰਦੀ ਹੈ :

**ਮਾਧਵੇ ਤੁਮ ਨ ਤੋਰਹੁ**
**ਤਉ ਹਮ ਨਹੀ ਤੋਰਹਿ ॥** (੬੫੮)

ਪਰ ਨਾਲ ਹੀ ਜਗਿਆਸੂ ਅਧੀਨਗੀ ਤੇ ਨਿਰਮਾਣਤਾ ਦੇ ਘਰ ਵਿਚ ਆ ਕੇ ਇਹ ਜੋਦੜੀ, ਬੇਨਤੀ ਤੇ ਤਰਲੇ ਪਾਉਂਦਾ ਕਹਿ ਦਿੰਦਾ ਹੈ ਕਿ ਮੈਨੂੰ ਆਪਣੇ ਸਰੀਰ ਦੇ ਖਤਮ ਹੋ ਜਾਣ ਦੀ ਕੋਈ ਪ੍ਰਵਾਹ ਨਹੀਂ, ਪਰ ਇਹ ਪ੍ਰੇਮ ਨਾ ਟੁੱਟ ਜਾਵੇ—ਬਸ ਇਹੋ ਡਰ ਹੈ—ਆਪ ਕਥਨ ਕਰਦੇ ਹਨ :

**ਕਹਾ ਭਇਓ ਜਉ ਤਨੁ ਭਇਓ ਛਿਨੁ ਛਿਨੁ ॥**
**ਪ੍ਰੇਮੁ ਜਾਇ ਤਉ ਡਰਪੈ ਤੇਰੋ ਜਨੁ ॥**
(੪੮੬)

ਕਿਉਂਕਿ ਉਸ ਨੂੰ ਭਲੀ ਭਾਂਤ ਪਤਾ ਹੈ ਕਿ ਪ੍ਰਭੂ-ਮਿਲਾਪ ਦਾ ਇਹ ਪਿਰਮ-ਪਿਆਲਾ ਜਨਮ-ਜਨਮਾਂਤਰਾ ਤੋਂ ਜੋਦੜੀ ਕਰਦਿਆਂ 'ਗੁਰ ਪ੍ਰਸਾਦਿ' ਸਦਕਾ ਜਨਮਾਂ ਦੇ ਪਏ ਵਿਛੋੜੇ ਅਤੇ ਦੂਰੀ ਨੂੰ ਖ਼ਤਮ ਕਰਨ ਲਈ ਹੀ ਪ੍ਰਾਪਤ ਹੋਇਆ ਹੈ :

**ਬਹੁਤ ਜਨਮ ਬਿਛੁਰੇ ਥੇ ਮਾਧਉ**
**ਇਹੁ ਜਨਮੁ ਤੁਮ੍ਹਾਰੇ ਲੇਖੇ ॥** (੬੯੪)

ਆਪ ਜੀ ਅਨੁਸਾਰ ਇਹ ਪ੍ਰਭੂ ਮਿਲਾਪ ਦੀ ਤਾਂਘ, ਇੱਛਾ ਤੇ ਲਾਲਸਾ, ਜਿਸ ਨੂੰ ਨਿਰਮਲ ਆਤਮਿਕ ਖੇਲ ਕਿਹਾ ਜਾਂਦਾ ਹੈ, 'ਗੁਰਪ੍ਰਸਾਦਿ' ਸਦਕਾ ਹੀ ਜਗਿਆਸੂ ਦੇ ਮਨ ਅੰਦਰ ਪੈਦਾ ਹੁੰਦੀ ਹੈ। ਇਹ ਪਿਰਮ ਪਿਆਲਾ ਦਿਲ ਦੀ ਭੇਟਾ ਬਦਲੇ ਹੀ ਵਿਹਾਜਿਆ ਜਾਂਦਾ ਹੈ। ਇਸ ਬਦਲੇ ਉਸ ਨੂੰ 'ਤੂ ਤੂ ਕਰਤਾ ਤੂ ਹੂਆ' ਦੀ ਅਵਸਥਾ ਬਣ ਕੇ 'ਮੈਂ-ਮੇਰੀ' ਦਾ ਖਾਤਮਾ ਕਰਨਾ ਹੁੰਦਾ ਹੈ। ਇਹ ਅਮੋਲਕ ਦਾਤ ਹੈ :

**ਮੇਰੀ ਪ੍ਰੀਤਿ ਗੋਬਿੰਦ ਸਿਉ ਜਿਨਿ ਘਟੈ ॥**
**ਮੈ ਤਉ ਮੋਲਿ ਮਹਗੀ ਲਈ ਜੀਅ ਸਟੈ ॥**
(੬੯੪)

ਭਗਤ ਜੀ, ਇਸ ਪ੍ਰੀਤ ਦਾ ਇਜ਼ਹਾਰ ਕਰਨ ਲਈ ਪਿਆਰੇ ਪ੍ਰਭੂ ਨੂੰ ਪਰਬਤ, ਚੰਦਰਮਾ, ਦੀਵਾ ਤੇ ਤੀਰਥ ਨਾਲ ਉਪਮਾਉਂਦਿਆਂ ਖੁਦ ਨੂੰ ਮੋਰ, ਚਕੋਰ, ਬੱਤੀ ਤੇ ਯਾਤਰੀ ਬਣਾ ਕੇ ਚਲਦੇ ਹਨ :

**ਜਉ ਤੁਮ ਗਿਰਿਵਰ ਤਉ ਹਮ ਮੋਰਾ ॥**
**ਜਉ ਤੁਮ ਚੰਦ ਤਉ ਹਮ ਭਏ ਹੈ ਚਕੋਰਾ ॥੧॥**
**...ਜਉ ਤੁਮ ਦੀਵਰਾ ਤਉ ਹਮ ਬਾਤੀ ॥**
**ਜਉ ਤੁਮ ਤੀਰਥ ਤਉ ਹਮ ਜਾਤੀ ॥**
(੬੫੮)

ਇਸ ਤੋਂ ਇਲਾਵਾ ਆਪ **ਪ੍ਰੇਮ ਦੇ ਘਰ** ਵਿਚ ਆ ਕੇ ਆਪਣੇ **ਜੀਵਨ ਦਾਤੇ ਪ੍ਰਭੂ** ਨੂੰ ਮਾਧੋ, ਮਾਧਵ, ਮੁਰਾਰ, ਰਾਮ, ਚੰਦੁ, ਰਾਜਾ ਰਾਮ, ਦੀਨ ਦਿਆਲ, ਮੁਕੰਦ, ਲਾਲ, ਬਾਜੀਗਰ, ਸੁਖ ਸਾਗਰ, ਪਾਰਸ, ਗਰੀਬ ਨਿਵਾਜ ਤੇ ਗੁਸਾਈਆਂ ਆਦਿ ਦੇ ਨਾਵਾਂ ਨਾਲ ਯਾਦ ਕਰਦੇ ਹਨ। ਇਹ ਸਾਰੇ ਨਾਮ ਉਨ੍ਹਾਂ ਦੀ ਨਿਰਗੁਣ ਪ੍ਰੇਮਾ ਭਗਤੀ ਦੇ ਹੀ ਲਖਾਇਕ ਹਨ। ਆਪ ਪ੍ਰੇਮ ਦੀ ਇਲਾਹੀ ਦਾਤ ਦੀ ਬਖ਼ਸ਼ਿਸ਼ ਮੰਗਦੇ ਹੋਇਆਂ ਪ੍ਰਭੂ ਨੂੰ ਚੰਦਨ ਤੇ ਆਪਣੇ ਆਪ ਨੂੰ ਅਰਿੰਡ ਬਿਆਨਦੇ ਹਨ।

**ਤੁਮ ਚੰਦਨ ਹਮ ਇਰੰਡ ਬਾਪੁਰੇ**
**ਸੰਗਿ ਤੁਮਾਰੇ ਬਾਸਾ ॥**
**ਨੀਚ ਰੂਖ ਤੇ ਊਚ ਭਏ ਹੈ**
**ਗੰਧ ਸੁਗੰਧ ਨਿਵਾਸਾ ॥** (੪੮੬)

ਆਪ ਜੀ ਅਨੁਸਾਰ ਇਹ 'ਸਾਚੀ ਪ੍ਰੀਤ' 'ਉਲਟੀ ਖੇਲ ਪ੍ਰਿਮ ਕੀ' ਅਨੁਸਾਰ ਔਖੀ ਤੇ ਗਾਖੜੀ ਜ਼ਰੂਰ ਹੈ, ਪਰ ਜਦੋਂ ਜਗਿਆਸੂ ਸਤਿ ਸੰਗਤ ਵਿਚ ਆਉਂਦਾ ਹੈ ਤਾਂ ਫਿਰ 'ਉਪਜੀ ਪ੍ਰੀਤ ਪ੍ਰੇਮ ਰਸ ਚਾਉ' ਵਾਲੀ ਉਸ ਉਪਰ ਇਲਾਹੀ ਰੰਗਤ ਚੜ੍ਹ ਜਾਂਦੀ ਹੈ ਜਿਸ ਸਦਕਾ ਜਿਥੇ ਉਸ ਦਾ ਪ੍ਰਭੂ ਨਾਲ ਮਿਲਾਪ ਹੋ ਜਾਂਦਾ ਹੈ, ਉਥੇ ਉਹ ਪਰਮਗਤਿ ਵੀ ਪ੍ਰਾਪਤ ਕਰ ਲੈਂਦਾ ਹੈ ਤੇ ਸਦਾ ਲਈ ਜਨਮ-ਮਰਨ ਦੇ ਚੱਕਰ ਤੋਂ ਛੁਟਕਾਰਾ ਪਾ ਲੈਂਦਾ ਹੈ :

**ਮਿਲਤ ਪਿਆਰੇ ਪ੍ਰਾਨ ਨਾਥੁ**
**ਕਵਨ ਭਗਤਿ ਤੇ ॥**
**ਸਾਧਸੰਗਤਿ ਪਾਈ ਪਰਮ ਗਤੇ ॥**
(੧੨੯੩)

ਸਮਾਜ ਦਰਪਣ

# ਵਿਦੇਸ਼ ਜਾਣ ਲਈ ਨਕਲੀ ਅਨੰਦ ਕਾਰਜ

ਸ: ਅਮਰਜੀਤ ਸਿੰਘ, ਲੁਧਿਆਣਾ

ਅੱਜ ਦੇ ਪਦਾਰਥਵਾਦੀ ਸਮੇਂ ਵਿਚ ਤਕਰੀਬਨ ਹਰ ਇਕ ਵਿਅਕਤੀ ਜਲਦੀ ਤੋਂ ਜਲਦੀ ਜ਼ਿੰਦਗੀ ਦੇ ਸੁਖ ਸਾਧਨ ਪ੍ਰਾਪਤ ਕਰਨੇ ਚਾਹੁੰਦਾ ਹੈ, ਇਸ ਦੀ ਪੂਰਤੀ ਲਈ ਉਹ ਹਰ ਤਰੀਕਾ ਵਰਤਣ ਲਈ ਤਿਆਰ ਹੈ। ਅੱਜ ਸਾਡੇ ਦੇਸ਼ ਵਿਚ ਵਧ ਰਹੀ ਆਬਾਦੀ ਅਤੇ ਘਟ ਰਹੇ ਰੁਜ਼ਗਾਰ ਦੇ ਸਾਧਨਾਂ ਕਾਰਨ ਸਾਡੇ ਲੋਕਾਂ ਖਾਸ ਕਰਕੇ ਸਿੱਖ ਪਰਿਵਾਰਾਂ ਵਿਚ ਵਿਕਸਿਤ ਦੇਸ਼ਾਂ ਜਿਵੇਂ ਕਿ ਇੰਗਲੈਂਡ, ਕਨੇਡਾ, ਯੂ. ਐਸ. ਏ. ਆਦਿ ਵਿਚ ਜਾਣ ਦਾ ਰੁਝਾਨ ਵਧ ਰਿਹਾ ਹੈ। ਕੁਝ ਲੋਕਾਂ ਦਾ ਤਾਂ ਇਥੋਂ ਤੱਕ ਵਿਚਾਰ ਹੈ, ਜੋ ਲੋਕ ਅਮੀਰ ਦੇਸ਼ਾਂ ਵਿਚ ਵੱਸ ਰਹੇ ਹਨ ਉਹੀ ਜਿਉਂਦੇ ਰਹਿ ਸਕਣਗੇ ਤੇ ਸਾਡੇ ਦੇਸ਼ ਵਿਚ ਤਾਂ ਬਸ ਸਭ ਭੁੱਖੇ ਹੀ ਮਰਨਗੇ।

ਸਾਡੇ ਲੋਕ ਆਪਣੀ ਯੋਗਤਾ ਅਤੇ ਮਾਲੀ ਹਾਲਤ ਅਨੁਸਾਰ ਬਾਹਰਲੇ ਦੇਸ਼ ਜਾਣ ਲਈ ਕਾਨੂੰਨੀ ਅਤੇ ਗ਼ੈਰ-ਕਾਨੂੰਨੀ ਢੰਗ ਅਪਣਾਉਂਦੇ ਹਨ। ਸਭ ਤੋਂ ਵਧੀਆ ਤਰੀਕਾ ਵਿਆਹ ਕਰਵਾ ਕੇ ਜਾਣਾ ਹੀ ਮੰਨਿਆ ਜਾਂਦਾ ਹੈ ਕਿਉਂਕਿ ਇਸ ਨਾਲ ਪਿਛੋਂ ਮਾਂ-ਪਿਉ ਅਤੇ ਛੋਟੇ ਭੈਣ-ਭਰਾਵਾਂ ਦੇ ਜਾਣ ਦਾ ਸਾਧਨ ਬਣ ਜਾਂਦਾ ਹੈ।

ਪਰ ਜਿਹੜੇ ਲੋਕ ਕਿਸੇ ਵੀ ਤਰੀਕੇ ਨਾਲ ਜਾਣ ਤੋਂ ਨਾਕਾਮ ਰਹਿੰਦੇ ਹਨ, ਉਹ ਆਪਣੇ ਰਿਸ਼ਤੇਦਾਰਾਂ, ਦੋਸਤਾਂ ਨੂੰ ਉਨ੍ਹਾਂ ਤੇ ਇਹ ਪਰਉਪਕਾਰ ਕਰਨ ਲਈ ਕਹਿੰਦੇ ਹਨ ਕਿ ਸਾਡਾ ਬੰਦਾ ਵਿਆਹ ਦੇ ਨਕਲੀ ਕਾਗਜ਼ ਤਿਆਰ ਕਰਕੇ ਬਾਹਰ ਕੱਢ ਦਿਉ, ਬਾਕੀ ਪਰਿਵਾਰ ਆਪਣੇ ਆਪ ਹੀ ਉਸ ਦੇ ਪਿਛੇ ਚਲਿਆ ਜਾਵੇਗਾ। ਕਈ ਵਾਰੀ ਰਿਸ਼ਤੇਦਾਰਾਂ ਦੇ ਸਹਿਯੋਗ ਨਾ ਦੇਣ 'ਤੇ ਕੰਮ ਏਜੰਟਾਂ ਰਾਹੀਂ ਵੀ ਕਰਵਾਇਆ ਜਾਂਦਾ ਹੈ। ਰਿਸ਼ਤੇਦਾਰਾਂ ਵਿਚ ਇਹ ਵਿਆਹ ਜ਼ਿਆਦਾਤਰ ਚਾਚੇ, ਤਾਏ, ਮਾਮੀ, ਭੂਆ ਦੇ ਲੜਕੇ/ਲੜਕੀ ਨਾਲ ਕੀਤਾ ਜਾਂਦਾ ਹੈ। ਜੋ ਕਿ ਸਿੱਖ ਸਮਾਜ ਵਿਚ ਪ੍ਰਚੱਲਤ ਨਹੀਂ।

ਇਸ ਤਰ੍ਹਾਂ ਦੇ ਵਿਆਹ ਦੀਆਂ ਅਨੰਦ ਕਾਰਜ ਸਮੇਤ ਸਾਰੀਆਂ ਰਸਮਾਂ ਕੀਤੀਆਂ ਜਾਂਦੀਆਂ ਹਨ। ਵੀਡੀਓ ਫਿਲਮਾਂ ਬਣਾਈਆਂ ਜਾਂਦੀਆਂ ਹਨ। ਵਿਆਹ ਕਚਹਿਰੀ ਵਿਚ ਰਜਿਸਟਰ ਕਰਵਾਇਆ ਜਾਂਦਾ ਹੈ। ਇਸ ਵੀਡੀਓ ਫ਼ਿਲਮ ਦੀ ਕਾਪੀ ਦੂਜੇ ਦੇਸ਼ ਦੇ ਦੂਤਾਵਾਸ ਦਫਤਰ ਨੂੰ ਸਬੂਤ ਵਜੋਂ ਦਿੱਤੀ ਜਾਂਦੀ ਹੈ ਕਿ ਵਿਆਹ ਵਾਕਿਆ ਹੀ ਸਿੱਖ ਮਰਯਾਦਾ ਮੁਤਾਬਕ ਹੋਇਆ ਹੈ, ਕਿਉਂਕਿ ਦੂਤਾਵਾਸ ਦੇ ਅਧਿਕਾਰੀ ਅਨੰਦ ਕਾਰਜ ਦੀ ਰਸਮ ਨੂੰ ਸਰਕਾਰੀ-ਰਜਿਸਟ੍ਰੇਸ਼ਨ ਨਾਲੋਂ ਜ਼ਿਆਦਾ ਮਹੱਤਵ ਦਿੰਦੇ ਹਨ। ਇਸ ਵਿਆਹ ਦੀ ਭਿਣਕ ਪਿੰਡਾਂ ਜਾਂ ਗਲੀ ਮੁਹੱਲੇ ਵਿਚ ਬਿਲਕੁਲ ਲੱਗਣ ਨਹੀਂ ਦਿੱਤੀ ਜਾਂਦੀ। ਬੱਸ ਲੜਕੇ ਜਾਂ ਲੜਕੀ ਦੇ ਬਾਹਰ ਜਾਣ ਤੋਂ ਬਾਅਦ ਹੀ ਪਤਾ ਚਲਦਾ ਹੈ। ਉਹ ਵਿਅਕਤੀ ਉਸ ਦੇਸ਼ ਦੇ ਕਾਨੂੰਨ ਮੁਤਾਬਕ ਸਾਲ ਜਾਂ 2 ਸਾਲ, ਜੋ ਵੀ ਜ਼ਰੂਰੀ ਹੋਵੇ, ਤਲਾਕ ਦੇ ਕੇ ਵਾਪਸ ਭਾਰਤ ਦੇਸ਼ ਪਰਤ ਆਉਂਦਾ ਹੈ ਅਤੇ ਆਪਣੇ ਆਪ ਨੂੰ ਬਹੁਤ ਹੀ ਕਾਬਲ ਇਨਸਾਨ ਸਮਝ ਕੇ ਦੁਬਾਰਾ ਵਿਆਹ ਕਰਵਾਉਂਦਾ ਹੈ।

ਇਥੇ ਸੋਚਣ ਵਾਲੀ ਗੱਲ ਇਹ ਹੈ ਕਿ ਜਿਸ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਅਸੀਂ ਆਪਣਾ ਪ੍ਰਤੱਖ ਗੁਰੂ ਸਮਝਦੇ ਹਾਂ ਉਸਦੇ ਸਾਹਮਣੇ ਹੀ ਇਕੱਠੇ ਹੋ ਕੇ ਤੇ ਜਾਣ ਬੁੱਝ ਕੇ ਝੂਠੀਆਂ ਅਰਦਾਸਾਂ ਹੀ ਕਰੀ ਜਾ ਰਹੇ ਹਾਂ। ਰਿਸ਼ਤੇਦਾਰ ਤੇ ਨਜ਼ਦੀਕੀ ਮਿੱਤਰ ਵੀ ਬਿਨਾਂ ਕਿਸੇ ਗੱਲ ਦੇ ਇਸ ਘਿਨਾਉਣੇ ਕੰਮ ਵਿਚ ਸ਼ਾਮਿਲ ਹੋਈ ਜਾ ਰਹੇ ਹਨ। ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਕਿਤਾਬ ਸਮਝ ਕੇ ਖੁਦ ਹੀ ਮਜ਼ਾਕ ਉਡਾਈ ਜਾ ਰਹੇ ਹਾਂ। ਕੀ ਅਸੀਂ ਇਹ ਨਹੀਂ ਜਾਣਦੇ ਕਿ ਅਕਾਲ-ਪੁਰਖ ਸਭ ਕੁਝ ਵੇਖ ਰਿਹਾ ਹੈ ਅਤੇ ਇਸ ਘੋਰ ਅਪਰਾਧ ਦੀ ਸਜ਼ਾ ਸਾਨੂੰ ਜ਼ਰੂਰ ਦੇਵੇਗਾ। ਜਿਸ 'ਸੁਭਾਗ ਜੋੜੀ' ਦੇ ਅਨੰਦ ਕਾਰਜ ਸਮੇਂ ਰਾਗੀ ਸਿੰਘ ਕੀਰਤਨ ਕਰਦੇ ਹਨ, ਗ੍ਰੰਥੀ ਜੀ ਅਰਦਾਸ ਕਰਦੇ ਹਨ, ਉਹ ਤਾਂ ਅਸਲ ਵਿਚ ਜੋੜੀ ਹੁੰਦੀ ਹੀ ਨਹੀਂ।

ਨਕਲੀ ਅਨੰਦ ਕਾਰਜਾਂ ਦਾ ਇਹ ਕੋਹੜ ਕਾਫ਼ੀ ਲੰਬੇ ਸਮੇਂ ਤੋਂ ਸਿੱਖ ਸਮਾਜ ਵਿਚ ਫੈਲਿਆ ਹੋਇਆ ਹੈ। ਤਕਰੀਬਨ ਹਰ ਇਕ ਪਿੰਡ ਵਿਚ ਇਕ ਦੋ ਕੇਸ ਜ਼ਰੂਰ ਹੋ ਚੁੱਕੇ ਹੋਣਗੇ। ਪਰ, ਅਜੇ ਤੱਕ ਕਿਸੇ ਵੀ ਜਥੇਬੰਦੀ ਵਲੋਂ ਇਸ ਭੈੜੀ ਹਰਕਤ ਨੂੰ ਰੋਕਣ ਲਈ ਕੋਈ ਕਦਮ ਨਹੀਂ ਪੁੱਟਿਆ ਗਿਆ।

ਇਸ ਭੈੜੀ ਹਰਕਤ ਨੂੰ ਰੋਕਣ ਲਈ ਕੁਝ ਸੁਝਾਅ ਹੇਠਾਂ ਦਿੱਤੇ ਜਾਂਦੇ ਹਨ :

(1) ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਹੁਕਮਨਾਮਾ ਜਾਰੀ ਹੋਵੇ ਅਤੇ ਅਜਿਹੀ ਭੈੜੀ ਹਰਕਤ ਕਰਨ ਵਾਲੇ ਨੂੰ ਤਨਖ਼ਾਹੀਆ ਕਰਾਰ ਦੇ ਕੇ ਉਸ ਨੂੰ ਸਖ਼ਤ ਸਜ਼ਾ ਦਿੱਤੀ ਜਾਵੇ ਤਾਂ ਕਿ ਕਿਸੇ ਹੋਰ ਸਿੱਖ ਨੂੰ ਇਸ ਤਰ੍ਹਾਂ ਦੀ ਕੋਝੀ ਹਰਕਤ ਕਰਨ ਦੀ ਹਿੰਮਤ ਨਾ ਪਵੇ।

(2) ਜੇ ਕੋਈ ਦੋਸ਼ੀ ਅਕਾਲ ਤਖ਼ਤ ਸਾਹਿਬ ਦੇ ਫੈਸਲੇ ਦਾ ਸਤਿਕਾਰ ਨਾ ਕਰੇ ਤਾਂ ਸਿੱਖ ਸੰਗਤਾਂ ਨੂੰ ਉਸਦਾ ਮੁਕੰਮਲ ਬਾਈਕਾਟ ਕਰਨ ਦਾ ਆਦੇਸ਼ ਦਿੱਤਾ ਜਾਵੇ।

(3) ਅਨੰਦ ਕਾਰਜ ਦੀ ਰਸਮ ਮੈਜਿਸਟ੍ਰੇਟ ਸਾਹਮਣੇ ਹਲਫੀਆ-ਬਿਆਨ ਨਾਲੋਂ ਕਿਸੇ ਤਰ੍ਹਾਂ ਵੀ ਘੱਟ ਨਹੀਂ। ਝੂਠੇ ਅਨੰਦ ਕਾਰਜ ਕਰਵਾਉਣ ਵਾਲੇ ਵਿਅਕਤੀ ਨੂੰ ਕਾਨੂੰਨੀ ਸਜ਼ਾ ਦਿਵਾਉਣ ਲਈ ਕਾਨੂੰਨੀ ਮਾਹਰਾਂ ਨੂੰ ਵੀ ਉੱਦਮ ਕਰਨਾ ਚਾਹੀਦਾ ਹੈ।

(4) ਗੁਰਦੁਆਰੇ ਦੇ ਪ੍ਰਬੰਧਕਾਂ, ਗ੍ਰੰਥੀ ਸਿੰਘ ਅਤੇ ਰਾਗੀ ਸਿੰਘਾਂ ਨੂੰ ਅਨੰਦ ਕਾਰਜ ਕਰਵਾਉਣ ਵਾਲੀ ਜੋੜੀ ਨਾਲ ਗੱਲਬਾਤ ਕਰਕੇ ਪਹਿਲਾਂ ਤਸੱਲੀ ਕਰ ਲੈਣੀ ਚਾਹੀਦੀ ਹੈ ਕਿ ਵਿਆਹ ਅਸਲ ਰੂਪ ਵਿਚ ਹੋ ਵੀ ਰਿਹਾ ਹੈ ਕਿ ਨਹੀਂ ? ਕਿਧਰੇ ਵਿਦੇਸ਼ ਜਾਣ ਲਈ ਨਕਲੀ/ਝੂਠੇ ਵਿਆਹ ਦਾ ਅਡੰਬਰ ਤਾਂ ਨਹੀਂ ਰਚਿਆ ਜਾ ਰਿਹਾ ?

(5) ਗੁਰਸਿੱਖਾਂ ਅਤੇ ਸਹੀ ਸੋਚ ਵਾਲੇ ਹੋਰ ਵਿਅਕਤੀਆਂ ਨੂੰ ਅਜਿਹੇ ਅਨੰਦ ਕਾਰਜਾਂ ਵਿਚ ਸ਼ਾਮਿਲ ਨਹੀਂ ਹੋਣਾ ਚਾਹੀਦਾ, ਸਗੋਂ ਅਜਿਹੀ ਕੁਰੀਤੀ ਦਾ ਡਟ ਕੇ ਵਿਰੋਧ ਕਰਨਾ ਚਾਹੀਦਾ ਹੈ।

# ਸਿੱਖ ਇਨਕਲਾਬ ਦੀਆਂ ਕੁਝ ਝਾਕੀਆਂ (4)

ਸ: ਮਹਿੰਦਰ ਸਿੰਘ 'ਜੋਸ਼', ਮੁਹਾਲੀ (ਰੋਪੜ)

## ਸ: ਬਾਘ ਸਿੰਘ ਹਲੋਵਾਲੀਏ ਵਲੋਂ ਕੁਤਬਦੀਨ ਦੀ ਸੁਧਾਈ

ਇਸੇ ਦੌਰ ਵਿਚ ਜਲੰਧਰ ਦਾ ਹਾਕਮ ਕੁਤਬਦੀਨ ਸੀ, ਜੋ ਆਪਣੇ ਨਾਮ ਦੇ ਅਰਥਾਂ ਦੇ ਐਨ ਉਲਟ ਆਚਰਨ ਵਾਲਾ ਸੀ (ਕੁਤਬਦੀਨ ਦਾ ਅਰਥ ਹੈ ਧਰਮ ਦਾ ਧਰੁਵ ਤਾਰਾ)। ਉਹ ਸਿੱਖ ਇਨਕਲਾਬੀਆਂ ਉੱਤੇ ਅਸਹਿ ਜ਼ੁਲਮ ਤੇ ਤਸ਼ੱਦਦ ਢਾਹ ਰਿਹਾ ਸੀ। ਦੁਆਬੇ ਵਾਲੇ ਕਰਤਾਰਪੁਰ ਦੇ ਇਤਿਹਾਸਕ ਗੁਰ-ਅਸਥਾਨ ਥੰਮ੍ਹ ਸਾਹਿਬ ਨੂੰ ਅੱਗ ਲਗਾ ਕੇ ਸਾੜਨ ਦਾ ਨਾ-ਕਾਬਲੇ-ਮੁਆਫ਼ੀ ਗੁਨਾਹ ਇਸੇ ਦੁਸ਼ਟ ਹਾਕਮ ਨੇ ਹੀ ਕਮਾਇਆ ਸੀ। ਕਈ ਹਿੰਦੂ ਮੰਦਰਾਂ ਵਿਖੇ ਗਊ-ਬਧ ਕਰਵਾ ਕੇ ਹਿੰਦੂਆਂ ਦੇ ਦਿਲਾਂ ਨੂੰ ਵੀ ਇਸਨੇ ਬੇਹੱਦ ਦੁਖਾਇਆ ਸੀ। ਗੁਰੂ ਅਰਜਨ ਪਾਤਸ਼ਾਹ ਦੇ ਗੁਰ-ਅਸਥਾਨ ਥੰਮ੍ਹ ਸਾਹਿਬ ਨੂੰ ਸਾੜ ਕੇ ਜਾਣੋ ਇਸ ਦੁਸ਼ਟ ਨੇ ਸਿੰਘ ਇਨਕਲਾਬੀਆਂ ਦੀ ਅਣਖ ਤੇ ਗੈਰਤ ਨੂੰ ਵੰਗਾਰਨ ਦੀ ਮੂਰਖਤਾ ਕੀਤੀ ਸੀ।

ਸ: ਬਾਘ ਸਿੰਘ ਹਲੋਵਾਈਏ ਨੇ ਬਹੁਤਾ ਸਮਾਂ ਗੁਜ਼ਰਨ ਨਾ ਦਿੱਤਾ। ਘਾਤ ਲਗਾ ਕੇ ਕੁਤਬਦੀਨ ਦਾ ਪਿੱਛਾ ਜਾਰੀ ਰੱਖਿਆ। ਕੁਤਬਦੀਨ ਬਿਆਸ ਕੰਢੇ ਆਪਣੇ ਸਾਥੀਆਂ ਸਮੇਤ ਸ਼ਿਕਾਰ ਖੇਡਣ ਵਿਚ ਮਸਰੂਫ ਸੀ ਕਿ 'ਕੇਲ ਕਰੇਦੇ ਹੰਝ ਨੋ' ਸ: ਬਾਘ ਸਿੰਘ ਹਲੋਵਾਲੀਏ ਦੇ ਰੂਪ ਵਿਚ ਅਚਿੰਤੇ ਹੀ ਬਾਜ਼ ਆ ਪਿਆ। ਬਾਘ ਸਿੰਘ ਨੇ ਕੁਤਬਦੀਨ ਦੇ ਬਾਕੀ ਸਾਥੀਆਂ ਨੂੰ ਮਾਰ ਦੇਣ ਉਪਰੰਤ ਕੁਤਬਦੀਨ ਨੂੰ ਬੰਨ੍ਹ ਲਿਆ ਅਤੇ ਦਰਿਆ ਬਿਆਸ ਕੰਢੇ ਨਿੰਮੀ ਨਿੰਮੀ ਅੱਗ ਉੱਤੇ ਧਰ ਕੇ ਸਾੜਿਆ ਅਤੇ ਇਸ ਤਰ੍ਹਾਂ ਉਸ ਦੁਸ਼ਟ ਨੂੰ ਕੀਤੇ ਦੀ ਸਜ਼ਾ ਭੁਗਤਾ ਦਿੱਤੀ।

ਸਿੱਖ ਇਨਕਲਾਬ ਆਪਣੀ ਪੂਰੀ ਚੇਤਨਾ ਤੇ ਤਾਕਤ ਨਾਲ ਜ਼ਾਲਮ-ਅੱਤਿਆਚਾਰੀਆਂ ਦਾ ਖੁਰਾ-ਖੋਜ ਲੱਭ ਕੇ ਹਾਲਾਤ ਨਾਲ ਯੋਗ ਢੰਗ ਨਾਲ ਨਜਿੱਠ ਰਿਹਾ ਸੀ।

## ਰਾਮਦਾਸ ਸਰੋਵਰ ਵਿਖੇ ਦਸਤਾਰ ਲਾਹ ਕੇ ਇਸ਼ਨਾਨ ਦੀ ਪ੍ਰਥਾ ਅਤੇ ਸੂਰਬੀਰ ਯੋਧਾ ਸੁੱਖਾ ਸਿੰਘ

ਜ਼ਕਰੀਆ ਖ਼ਾਨ ਗਵਰਨਰ ਲਾਹੌਰ ਦੇ ਅਹਿਦ ਦੇ ਆਖ਼ਰੀ ਕੁਝ ਸਾਲਾਂ ਵਿਚ ਸਿੱਖਾਂ ਉੱਤੇ ਸਖ਼ਤੀਆਂ ਬਹੁਤ ਵਧਾ ਦਿੱਤੀਆਂ ਗਈਆਂ ਸਨ। ਨਤੀਜੇ ਦੇ ਤੌਰ ਤੇ ਸਿੱਖਾਂ ਨੂੰ ਅੰਮ੍ਰਿਤਸਰ ਦੇ ਰਾਮਦਾਸ ਸਰੋਵਰ ਦਾ ਇਸ਼ਨਾਨ ਭੇਸ ਵਟਾ ਕੇ ਲੁਕੇ-ਛਿਪੇ ਰੂਪ ਵਿਚ ਹੀ ਕਰਨਾ ਪੈਂਦਾ ਸੀ। ਹਕੂਮਤ ਦੇ ਅਹਿਦੀਏ ਅਤੇ ਗਸ਼ਤੀ ਫ਼ੌਜਾਂ ਦੇ ਦਸਤੇ ਆਪਣੇ ਕੁਬੋਲਾਂ ਰਾਹੀਂ ਸਿੱਖਾਂ ਦੀ ਅਣਖ ਤੇ ਗ਼ੈਰਤ ਨੂੰ ਟੁੰਬਣ ਵਾਲੇ ਕੁ-ਬਚਨ ਵੀ ਕਦੀ-ਕਦਾਈਂ ਬੋਲ ਜਾਂਦੇ ਸਨ। ਇਤਨਾ ਸਭ ਕੁਝ ਹੋਣ ਦੇ ਬਾਵਜੂਦ ਅਤੇ ਗਸ਼ਤੀ ਫੌਜਾਂ ਦੇ ਕਰੜੇ ਪਹਿਰੇ ਦੇ ਬਾਵਜੂਦ ਕਈ ਸੂਰਬੀਰ ਤੇ ਬਲਵਾਨ ਸਿੰਘ ਆਪਣੇ ਦ੍ਰਿੜ੍ਹ ਇਰਾਦੇ ਅਤੇ ਸ਼ਸਤਰ-ਵਿਦਿਆ ਦੇ ਹੁਨਰਾਂ ਨੂੰ ਵਰਤਦਿਆਂ ਖੁੱਲ੍ਹੇ-ਆਮ ਸਰੋਵਰ ਵਿਚ ਦਲੇਰੀ ਨਾਲ ਇਸ਼ਨਾਨ ਕਰਕੇ ਹਰਨ ਹੋ ਜਾਂਦੇ ਸਨ।

ਮਾੜੀ ਕੰਬੋ ਕੀ ਦੇ ਸੂਰਬੀਰ ਯੋਧੇ ਸ: ਸੁੱਖਾ ਸਿੰਘ ਜੀ, ਜਦ ਵੀ ਅੰਮ੍ਰਿਤਸਰ ਜਾਂਦੇ ਤਾਂ ਆਪਣੀ ਅਣਖ ਗ਼ੈਰਤ ਦੇ ਅਧੀਨ ਅੰਮ੍ਰਿਤ ਸਰੋਵਰ ਵਿਚ ਖੁੱਲ੍ਹੇ-ਆਮ ਸਿਰੋਂ ਦਸਤਾਰ ਲਾਹ ਕੇ ਹੀ ਇਸ਼ਨਾਨ ਕਰਦੇ ਤਾਂ ਕਿ ਸਭ ਨੂੰ ਪਤਾ ਚੱਲ ਜਾਏ ਕਿ ਉਹ ਗੁਰੂ ਕੇ ਸਿੰਘ ਹਨ। ਇਸ ਸੰਬੰਧ ਵਿਚ ਪ੍ਰਾਚੀਨ ਪੰਥ ਪ੍ਰਕਾਸ਼ ਨੇ ਸ: ਸੁੱਖਾ ਸਿੰਘ ਦੇ ਜਜ਼ਬਾਤ ਦਾ ਬਹੁਤ ਹੀ ਸ਼ਾਨਦਾਰ ਤੇ ਜਾਨਦਾਰ ਲਫ਼ਜ਼ਾਂ ਵਿਚ ਬਿਆਨ ਕੀਤਾ ਹੈ, ਯਥਾ :

ਸੁਖਾ ਸਿੰਘ ਤਬ ਯੋਂ ਕਹਯੋ,
ਰਾਤਿ ਨ੍ਹਾਊਂ ਤੌਂ ਚੋਰ।
ਨ੍ਹਾਵੌਂ ਗੋ ਮੈਂ ਦਿਨ ਬਿਖੈ,
ਸ੍ਰੀ ਸਤਿਗੁਰ ਕੇ ਜ਼ੋਰ।

*(ਪ੍ਰਾਚੀਨ ਪੰਥ ਪ੍ਰਕਾਸ਼)*

ਉਸ ਵੇਲੇ ਤੋਂ ਫੇਰ ਚਿਰ ਕਈ ਦਹਾਕਿਆਂ ਤੱਕ ਆਮ ਸਰੋਵਰਾਂ ਵਿਚ ਇਸ਼ਨਾਨ ਕਰਨ ਦੀ ਆਮ ਮਰਯਾਦਾ ਦੇ ਉਲਟ, ਅੰਮ੍ਰਿਤ ਸਰੋਵਰ ਵਿਚ ਆਮ ਸਿੱਖ ਦਸਤਾਰ ਨੂੰ ਸਿਰ ਤੋਂ ਲਾਹ ਕੇ ਇਸ਼ਨਾਨ ਕਰਦੇ ਰਹੇ ਸਨ, ਜਿਸ ਰਾਹੀਂ ਯੋਧੇ ਸੁੱਖਾ ਸਿੰਘ ਦੀ ਸੂਰਬੀਰਤਾ ਨੂੰ ਹੀ ਯਾਦ ਨਹੀਂ ਸੀ ਕੀਤਾ ਜਾਂਦਾ, ਬਲਕਿ ਇਹ ਢੰਗ ਅਪਣਾ ਕੇ ਸਭ ਸਿੱਖ ਇਨਕਲਾਬੀ, ਨੌਵੇਂ ਸਤਿਗੁਰਾਂ ਦੀ ਸ਼ਹਾਦਤ ਅਤੇ ਖ਼ਾਲਸਾ ਸਿਰਜਨਾ ਰਾਹੀਂ ਦ੍ਰਿੜ੍ਹ ਕਰਵਾਏ ਗਏ ਉੱਚੇ ਸਿੱਖ ਕਰੈਕਟਰ ਨੂੰ ਧਾਰਨ ਕਰਨ ਦਾ ਜਾਣੋ, ਪ੍ਰਣ ਲੈਂਦੇ ਸਨ।

## ਸ: ਨਿਬਾਹੂ ਸਿੰਘ ਰੰਘਰੇਟੇ ਦੇ ਹੱਥ ਗਿਆ ਸਿੱਖ ਇਨਕਲਾਬ ਦਾ ਝੰਡਾ

ਸੰਨ 1746 ਦਾ ਦੌਰ ਚੱਲ ਰਿਹਾ ਸੀ। ਯਾਹੀਆ ਖ਼ਾਨ ਲਾਹੌਰ ਦਾ ਗਵਰਨਰ ਸੀ, ਜੋ ਆਪਣੇ ਪਿਤਾ ਜ਼ਕਰੀਆ ਖ਼ਾਨ ਦੀ ਤਰ੍ਹਾਂ ਸਿੱਖਾਂ ਦਾ ਤੇ ਸਿੱਖ ਇਨਕਲਾਬ ਦਾ ਦੁਸ਼ਮਨ ਨੰਬਰ ਇਕ ਬਣਿਆ ਪਿਆ ਸੀ। ਸਿੱਖਾਂ ਮਗਰ ਗਸ਼ਤੀ ਫੌਜ ਛੱਡ ਕੇ ਉਨ੍ਹਾਂ ਦਾ ਖੁਰਾ ਖੋਜ ਮਿਟਾਇਆ ਜਾ ਰਿਹਾ ਸੀ। ਲਖਪਤ ਰਾਇ ਉਸ ਦਾ ਦੀਵਾਨ ਸੀ, ਜੋ ਵੱਡਾ ਕੌਮ-ਘਾਤੀ, ਈਰਖਾ-ਭਰਿਆ, ਸਿੱਖ ਵਿਰੋਧੀ, ਝੋਲੀ-ਚੁੱਕ ਤੇ ਵੱਡਾ ਜ਼ਮੀਰ-ਫਰੋਸ਼ ਸੀ।

ਇਸ ਦੌਰਾਨ ਐਮਨਾਬਾਦ ਦਾ ਫੌਜਦਾਰ ਜਸਪਤ ਰਾਇ ਸੀ, ਜੋ ਲਖਪਤ ਰਾਇ ਦਾ ਛੋਟਾ ਭਰਾ ਸੀ। ਇਹ ਫੌਜਦਾਰ ਵੀ ਆਪਣੇ ਵੱਡੇ ਭਰਾ ਦੀ ਤਰ੍ਹਾਂ ਸਿੱਖ-ਵਿਰੋਧੀ ਜ਼ਹਿਰ ਤੇ ਭਰਪੂਰ ਈਰਖਾ ਨਾਲ

ਭਰਿਆ ਪਿਆ ਸੀ। ਇਸ ਦੇ ਨਾਲ-ਨਾਲ ਇਹ ਜ਼ਬਾਨ ਦਾ ਕੁਰੱਖਤ ਅਤੇ ਹੱਦ ਦਰਜੇ ਦਾ ਬੋਲ-ਵਿਗਾੜ ਸੀ। ਫ਼ਰਵਰੀ 1746 ਵਿਚ ਜਦੋਂ ਗਸ਼ਤੀ ਫੌਜਾਂ ਸਿੱਖਾਂ ਦਾ ਖੁਰਾ ਖੋਜ ਮੁਕਾਉਣ ਲਈ ਸਿੱਖਾਂ ਦੇ ਮਗਰ ਪਈਆਂ ਸਨ, ਜਸਪਤ ਰਾਇ ਫੌਜਦਾਰ ਨੇ ਇਹ ਭਰਪੂਰ ਯਤਨ ਕੀਤੇ ਕਿ ਸਿੱਖਾਂ ਨੂੰ ਆਪਣੇ ਇਲਾਕੇ ਦੀਆਂ ਝੱਲਾਂ ਵਿਚੋਂ ਕੱਢ ਕੇ ਪਹਾੜਾਂ ਵੱਲ ਧੱਕਿਆ ਜਾਏ। ਇਹ ਸਭ ਕੁਝ ਉਹ ਸਿੱਖਾਂ ਨੂੰ ਵੱਧ ਤੋਂ ਵੱਧ ਨੁਕਸਾਨ ਪਹੁੰਚਾਉਣ ਦੇ ਖ਼ਿਆਲ ਨਾਲ ਕਰ ਰਿਹਾ ਸੀ।

ਇਸ ਨੇ ਸਿੱਖਾਂ ਦਾ ਵਧੇਰੇ ਨੁਕਸਾਨ ਕਰਨ ਲਈ ਹਕੂਮਤੀ ਪ੍ਰਭਾਵ ਨਾਲ ਸ਼ੇਰੇ ਚੱਠੇ ਦੀ ਅਗਵਾਈ ਵਿਚ ਬਹੁਤ ਸਾਰਾ ਮੁਲਖਈਆ ਵੀ ਇਕੱਠਾ ਕਰ ਕੇ ਸਿੱਖਾਂ ਮਗਰ ਪਾ ਦਿੱਤਾ ਸੀ। ਸਿੱਖ ਰੋੜੀ ਸਾਹਿਬ ਗੁਰਦੁਆਰੇ ਵਲੋਂ ਹੋ ਕੇ ਅੱਗੇ ਵਧਣਾ ਚਾਹੁੰਦੇ ਸਨ, ਪਰ ਸ਼ੇਰੇ ਚੱਠੇ ਦੇ ਮੁਲਖਈਏ ਅਤੇ ਕੌਮ-ਘਾਤੀ ਜਸਪਤ ਰਾਇ ਨੇ ਆਪਣੇ ਕਹਿਰੀ ਹਮਲੇ ਨਾਲ ਇਸ ਟਾਕਰੇ ਨੂੰ ਫੌਰੀ ਤੇ ਸਿੱਧਾ (Direct) ਬਣਾ ਕੇ ਰੱਖ ਦਿੱਤਾ। ਜਸਪਤ ਨੂੰ ਉੱਚ ਜਾਤੀਆ ਖੱਤਰੀ ਹੋਣ ਦਾ ਬਹੁਤ ਮਾਣ ਸੀ। ਸਿੱਖ ਇਨਕਲਾਬੀਆਂ ਵਿਚ ਜੱਟਾਂ, ਝੀਊਰਾਂ, ਨਾਈਆਂ, ਤਰਖਾਣਾਂ, ਰੰਘਰੇਟਿਆਂ ਆਦਿਕ ਵੱਖ-ਵੱਖ ਜਾਤਾਂ ਵਿਚੋਂ ਸਜੇ ਹੋਏ ਸਿੰਘ ਹੋਣ ਕਾਰਨ ਜਾਤ-ਅਭਿਮਾਨੀ ਜਸਪਤ ਨਿੱਤ ਵੱਧ-ਘੱਟ ਬੋਲਦਾ ਰਹਿੰਦਾ ਸੀ।

ਕਰਣਾ ਕਰਤਾਰ ਦਾ ਅਜਿਹਾ ਹੋਇਆ ਕਿ ਐਮਨਾਬਾਦ ਦੇ ਇਸ ਜੰਗ ਵਿਚ ਸਿੱਖ ਇਨਕਲਾਬ ਦਾ ਝੰਡਾ ਸ: ਨਿਬਾਹੂ ਸਿੰਘ ਰੰਘਰੇਟੇ ਦੇ ਹੱਥ ਆ ਗਿਆ। ਸ: ਨਿਬਾਹੂ ਸਿੰਘ ਬੜੀ ਸੂਰਮਗਤੀ ਨਾਲ ਜਸਪਤ ਦੇ ਹਾਥੀ ਦੀ ਪੂਛਲ ਫੜ ਕੇ ਕੇਵਲ ਹਾਥੀ ਉੱਤੇ ਹੀ ਨਾ ਚੜ੍ਹਿਆ, ਬਲਕਿ ਹਾਥੀ ਦੇ ਹੌਦੇ ਵਿਚ ਬੈਠੇ ਜਸਪਤ ਦਾ ਸਿਰ ਵੱਢ ਕੇ ਉਸ ਜੰਗ ਦੀ ਜਾਣੋ ਕਲਹ-ਕਲੇਸ਼ ਦੀ ਜੜ੍ਹ ਹੀ ਮੁਕਾ ਦਿੱਤੀ। ਜਸਪਤ ਦੇ ਸਿਰ ਨੂੰ ਆਪਣੇ ਨੇਜ਼ੇ 'ਤੇ ਟੰਗ ਸਿੱਖ ਇਨਕਲਾਬ ਦਾ ਅਲੰਬਰਦਾਰ, ਸ: ਨਿਬਾਹੂ ਸਿੰਘ ਆਪਣੇ ਦਲਾਂ ਵਿਚ ਆ ਪੁੱਜਾ।

ਸੀਸ-ਵਿਹੂਣੇ ਧੜ ਦਾ ਸਸਕਾਰ ਕਰਨਾ ਸਾਰੀ ਜਾਤ-ਅਭਿਮਾਨੀ ਖੱਤਰੀ ਬਰਾਦਰੀ ਨੂੰ ਤੇ ਉਸਦੇ ਭਰਾ ਲਖਪਤ ਨੂੰ ਬੜੀ ਹੇਠੀ ਦਾ ਕਾਰਨ ਲੱਗ ਰਿਹਾ ਸੀ। ਖੱਤਰੀ ਯਤਨ ਕਰ ਹਟੇ, ਪਰ ਨਿਬਾਹੂ ਸਿੰਘ ਨੇ ਦੁਸ਼ਟ ਜਸਪਤ ਦਾ ਸਿਰ ਸਸਕਾਰ ਕਰਨ ਲਈ ਵਾਪਸ ਦੇਣ ਤੋਂ ਸਾਫ਼ ਨਾਂਹ ਕਰ ਦਿੱਤੀ। ਬਾਅਦ ਵਿਚ ਜਸਪਤ ਦੇ ਕੁਲ-ਗੁਰੂ, ਕਿਰਪਾ ਦਾਸ ਗੁਸਾਈਂ ਨੇ ਸ: ਨਿਬਾਹੂ ਸਿੰਘ ਨੂੰ ਅਧੀਨਗੀ ਨਾਲ ਬੇਨਤੀ ਕੀਤੀ ਅਤੇ ਨਾਲ ਹੀ ਜਸਪਤ ਅਤੇ ਉਸਦੀ ਜਾਤ-ਅਭਿਮਾਨੀ ਖੱਤਰੀ ਬਰਾਦਰੀ ਨੂੰ ਕੀਤੇ ਦੀ ਸਜ਼ਾ ਭੁਗਤਾਉਣ ਲਈ ਉਸਦੇ ਗੁਰੂ ਨੇ ਜਸਪਤ ਦੇ ਪਰਿਵਾਰ ਤੇ ਖੱਤਰੀ ਬਰਾਦਰੀ 'ਤੇ 500 ਰੁਪਿਆਂ ਦਾ ਵੱਡਾ ਜੁਰਮਾਨਾ ਲਾ ਕੇ ਸ: ਨਿਬਾਹੂ ਸਿੰਘ ਤੋਂ ਸਸਕਾਰ ਕਰਨ ਲਈ ਮਸਾਂ ਜਸਪਤ ਦਾ ਸਿਰ ਪ੍ਰਾਪਤ ਕੀਤਾ। ਨੌਵੇਂ ਸਤਿਗੁਰਾਂ ਦੀ ਸ਼ਹਾਦਤ ਤੇ ਦਸਮੇਸ਼ ਪਿਤਾ ਦੀ ਖਾਲਸਾ ਸਿਰਜਨਾ ਨਾਲ ਸਿੱਖ ਇਨਕਲਾਬ ਵਿਚ ਅਪਾਰ ਸ਼ਕਤੀ ਪੈਦਾ ਹੋਈ, ਜਿਸ ਨੇ ਰੰਘਰੇਟਿਆਂ ਰਾਹੀਂ, ਜਿਹਨਾਂ ਨੂੰ ਬ੍ਰਾਹਮਣੀ ਸਮਾਜ ਨੇ ਅਤਿ ਨੀਵਾਂ ਗਰਦਾਨ ਰੱਖਿਆ ਸੀ; ਤਾਕਤ, ਅਣਖ, ਗ਼ੈਰਤ ਤੇ ਸੂਰਬੀਰਤਾ ਦੇ ਉਹ ਨਜ਼ਾਰੇ ਪੇਸ਼ ਕੀਤੇ, ਜੋ ਦੇਖਦੇ ਹੀ ਬਣਦੇ ਹਨ :

**ਜਿਨ ਕੀ ਜਾਤ, ਅਉਰ ਕੁਲ ਮਾਹੀਂ।**
**ਸਰਦਾਰੀ ਨ ਭਈ ਕਦਾਹੀਂ।**
**ਇਨ ਹੀ ਕੋ ਸਰਦਾਰ ਬਨਾਊਂ।**
**ਤਬੈ ਗੋਬਿੰਦ ਸਿੰਘ ਨਾਮ ਕਹਾਊਂ।**

*('ਪੰਥ ਪ੍ਰਕਾਸ਼' ਗਿਆਨੀ ਗਿਆਨ ਸਿੰਘ)*

## ਲਖਪਤ ਰਾਇ ਨੂੰ ਸਿੰਘਾਂ ਵਲੋਂ ਕੁੰਭੀ ਨਰਕ ਦੀ ਸਜ਼ਾ

ਜ਼ਕਰੀਆ ਖ਼ਾਨ ਦੀ ਮੌਤ ਪਿਛੋਂ 1 ਜੁਲਾਈ, 1745 ਤੋਂ ਉਸਦਾ ਪੁੱਤਰ ਯਾਹੀਆ ਖ਼ਾਂ ਗਵਰਨਰ ਬਣਿਆ। ਉਂਝ ਦਿੱਲੀ ਹਕੂਮਤ ਵਲੋਂ ਇਹ ਹਾਕਮ 3 ਜਨਵਰੀ ਤੋਂ 21 ਮਾਰਚ, 1747 ਤੱਕ ਕਾਇਮ ਰਿਹਾ ਸੀ। ਕੌਮ-ਘਾਤੀ ਤੇ ਝੋਲੀ-ਚੁੱਕ ਲਖਪਤ ਰਾਇ ਇਸਦਾ ਦੀਵਾਨ ਸੀ। ਸ਼ਾਹਬੇਗ ਸਿੰਘ ਤੇ ਸ਼ਾਹਬਾਜ਼ ਸਿੰਘ ਦੀਆਂ ਸ਼ਹੀਦੀਆਂ, ਸਿੱਖਾਂ ਹੱਥੋਂ ਲਖਪਤ ਰਾਇ ਦੇ ਭਰਾ ਜਸਪਤ ਦੇ ਮਾਰੇ ਜਾਣ ਉੱਤੇ ਨਿਰਦੋਸ਼ ਸਿੱਖ ਸ਼ਹਿਰੀਆਂ ਦਾ ਵੱਡਾ ਕਤਲੇਆਮ ਅਤੇ ਛੋਟੇ ਘੱਲੂਘਾਰੇ ਦੇ ਪ੍ਰਸਿੱਧ ਦਰਦਨਾਕ ਸਾਕੇ, ਇਸ ਦੀਵਾਨ ਲਖਪਤ ਰਾਏ ਅਤੇ ਗਵਰਨਰ ਯਾਹੀਆ ਖ਼ਾਂ ਦੇ ਰਾਜ ਕਾਲ ਦੌਰਾਨ ਵਾਪਰੇ ਸਨ। ਸਿੰਘਾਂ ਤੇ ਸਿੰਘਣੀਆਂ ਦੇ ਵੱਡੀ ਪੱਧਰ 'ਤੇ ਕਤਲੇਆਮ ਅਤੇ ਘੱਲੂਘਾਰੇ ਦੇ ਜ਼ੁਲਮਾਂ ਤੋਂ ਛੁੱਟ ਲਖਪਤ ਆਪਣੇ ਜ਼ਹਿਰੀਲੇ ਬੋਲਾਂ ਕਰਕੇ ਵੀ ਬਹੁਤ ਬਦਨਾਮ ਸੀ। ਇਸਨੇ ਆਪਣੇ ਸਮੇਂ ਦੌਰਾਨ 'ਗ੍ਰੰਥ' ਨੂੰ ਪੋਥੀ ਤੇ 'ਗੁੜ' ਨੂੰ ਭੇਲੀ ਜਾਂ ਰੋੜੀ ਕਹਿਣ ਦੇ ਹੁਕਮ ਜਾਰੀ ਕੀਤੇ ਸਨ ਅਤੇ ਫੜ੍ਹ ਮਾਰੀ ਸੀ ਕਿ ਇਕ ਖੱਤਰੀ, ਗੁਰੂ ਨਾਨਕ ਨੇ ਇਹ ਮੱਤ ਸ਼ੁਰੂ ਕੀਤਾ ਸੀ ਅਤੇ ਇਹ ਦੂਜਾ ਖੱਤਰੀ, ਲਖਪਤ ਇਸ ਮੱਤ ਨੂੰ ਖ਼ਤਮ ਕਰ ਕੇ ਦਮ ਲਏਗਾ।

ਸ਼ਾਹ ਨਿਵਾਜ਼ ਨੇ ਆਪਣੇ ਵੱਡੇ ਭਰਾ ਯਾਹੀਆ ਖ਼ਾਂ ਨੂੰ ਕੈਦ ਕਰ ਕੇ 21 ਮਾਰਚ, 1747 ਨੂੰ ਲਾਹੌਰ ਦੀ ਗਵਰਨਰੀ ਆਪ ਸਾਂਭ ਲਈ ਸੀ, ਜਿਸ ਰੁਤਬੇ 'ਤੇ ਉਹ ਜਨਵਰੀ 1748 ਦੇ ਅਰੰਭ ਤੱਕ ਕਾਇਮ ਰਿਹਾ ਸੀ। ਸ਼ਾਹ ਨਿਵਾਜ਼ ਨੇ ਗਵਰਨਰੀ ਸੰਭਾਲਦਿਆਂ ਹੀ ਲਖਪਤ ਰਾਇ ਨੂੰ ਹਟਾ ਦਿੱਤਾ ਸੀ। 12 ਜਨਵਰੀ, 1748 ਵਿਚ ਅਹਿਮਦ ਸ਼ਾਹ ਦੇ ਲਾਹੌਰ ਫਤਹਿ ਕਰਨ ਸਮੇਂ ਲਖਪਤ ਦੁਬਾਰਾ ਲਾਹੌਰ ਦਰਬਾਰ ਵਿਖੇ ਬਹਾਲ ਹੋ ਗਿਆ ਸੀ, ਪਰ ਇਸ ਮੌਕੇ 'ਤੇ ਵੀ ਇਹ ਜ਼ਿਆਦਾ ਸਮਾਂ ਰਾਜਸੀ ਤਾਕਤ ਵਿਚ ਨਹੀਂ ਸੀ ਰਹਿ ਸਕਿਆ।

ਮਾਰਚ 1748 ਨੂੰ ਮੀਰ ਮਨੂੰ ਨੇ ਅਬਦਾਲੀ ਨੂੰ ਮਾਨੂਪੁਰ ਦੀ ਲੜਾਈ ਵਿਚ ਹਰਾ ਦਿੱਤਾ ਸੀ ਅਤੇ ਫਲਸਰੂਪ ਦਿੱਲੀ ਹਕੂਮਤ ਵਲੋਂ ਉਸ ਨੂੰ 1 ਅਪ੍ਰੈਲ, 1748 ਤੋਂ ਲਾਹੌਰ ਦਾ ਗਵਰਨਰ ਬਣਾ ਦਿੱਤਾ ਗਿਆ ਸੀ। ਮੀਰ ਮਨੂੰ ਨੇ ਵੀ ਅਬਦਾਲੀ ਵਲੋਂ ਮੁਕੱਰਰ ਕੀਤੇ ਗਏ ਦੀਵਾਨ ਲਖਪਤ ਨੂੰ ਹਟਾ ਦਿੱਤਾ ਸੀ ਅਤੇ ਉਸ ਉੱਤੇ 30

ਲੱਖ ਰੁਪਿਆ ਜੁਰਮਾਨਾ ਵੀ ਠੋਕ ਦਿੱਤਾ ਸੀ। ਜੁਰਮਾਨਾ ਨਾ ਦੇ ਸਕਣ ਦੀ ਸੂਰਤ ਵਿਚ ਉਸਨੂੰ ਦੀਵਾਨ ਕੌੜਾ ਮੱਲ ਕੋਲ ਸੌਂਪ ਦਿੱਤਾ ਗਿਆ ਸੀ।

ਦੀਵਾਨ ਕੌੜਾ ਮੱਲ ਆਮ ਹਾਲਤਾਂ ਵਿਚ ਵੀ ਸਿੱਖਾਂ ਦਾ ਹਮਦਰਦ ਅਤੇ ਮਿੱਤਰ ਸੀ। ਅੰਦਰਖਾਤੇ ਤਾਂ ਇਹ ਸਿੱਖਾਂ ਦਾ ਹਮੇਸ਼ਾ ਹੀ ਹਮਦਰਦ ਰਿਹਾ ਸੀ। ਰਾਜਨੀਤਕ ਦਾਅ-ਪੇਚ ਲੱਗ ਜਾਣ 'ਤੇ ਮੀਰ ਮਨੂੰ ਨੇ (ਸਿੱਖਾਂ ਤੋਂ ਵਕਤੀ ਤੌਰ 'ਤੇ ਮਦਦ ਲੈਣ ਲਈ) ਕੌੜਾ ਮੱਲ ਰਾਹੀਂ ਇਸ ਪੰਥ-ਦੋਖੀ ਤੇ ਗੁਰ-ਨਿੰਦਕ ਲਖਪਤ ਨੂੰ ਸਿੱਖਾਂ ਪਾਸ ਸੌਂਪ ਦਿੱਤਾ ਸੀ। ਸਿੱਖਾਂ ਨੇ ਕਈ ਮਹੀਨਿਆਂ ਤੱਕ ਇਸ ਦੁਸ਼ਟ ਨੂੰ ਆਪਣੀ ਕੈਦ ਵਿਚ ਰੱਖ ਕੇ ਬੁਰੀ ਤਰ੍ਹਾਂ ਜ਼ਲੀਲ ਕਰ ਕੇ ਖੁਆਰ ਕੀਤਾ ਸੀ ਅਤੇ ਅੰਤ ਨੂੰ ਇਸ ਨੂੰ ਕੀਤੇ ਦੀ ਸਜ਼ਾ ਭੁਗਤਾਉਣ ਲਈ ਜੰਗਲ ਵਿਚ ਕਈ ਦਿਨ ਕੁੰਭੀ ਨਰਕ ਵਿਚ ਪਾ ਕੇ ਬਹੁਤ ਖੁਆਰ ਕਰਕੇ ਮਾਰਿਆ ਸੀ। ਕੁੰਭੀ ਨਰਕ ਜੰਗਲ ਵਿਚ ਇਕ ਡੂੰਘੇ ਟੋਏ ਦੇ ਰੂਪ ਵਿਚ ਸਿਰਜਿਆ ਗਿਆ ਸੀ, ਜਿਸਦੇ ਧਰਤੀ ਵਾਲੇ ਸਿਰੇ 'ਤੇ ਲੋੜੀਂਦੇ ਆਕਾਰ ਦਾ ਮੂੰਹ ਰੱਖ ਕੇ ਹਰ ਕਿਸੇ ਨੂੰ ਜੰਗਲ-ਪਾਣੀ ਲਈ ਵਰਤਣ ਦੀ ਆਗਿਆ ਹੋਈ ਸੀ ਤੇ ਇਸ ਜ਼ਲਾਲਤ ਭਰੀ ਦੁਰਦਸ਼ਾ ਰਾਹੀਂ ਹੀ ਇਸ ਪਾਪੀ ਦਾ ਅੰਤ ਹੋਇਆ ਸੀ।

## ਸਲਾਬਤ ਖ਼ਾਂ ਦੀ ਸੁਧਾਈ ਤੇ ਉਸਦੇ ਜ਼ੁਲਮਾਂ ਦਾ ਅੰਤ

ਮਾਰਚ 1748 ਵਿਚ ਵਾਪਰੀ ਉਪ੍ਰੋਕਤ ਘਟਨਾ ਨੇ ਸਿੱਖ ਇਨਕਲਾਬ ਦੀ ਜਿਸ ਬੇ-ਬਹਾ ਸ਼ਕਤੀ ਦਾ ਪ੍ਰਦਰਸ਼ਨ ਕੀਤਾ ਹੈ, ਉਸ ਨੂੰ ਵੇਖਣ ਵਾਚਣ ਤੋਂ ਪਹਿਲੇ ਕੁਝ ਕੁ ਸਮਕਾਲੀ ਹਾਲਾਤ ਦਾ ਜਾਇਜ਼ਾ ਲੈਣਾ ਲਾਭਦਾਇਕ ਰਹੇਗਾ।

ਹਿੰਦ ਉਤੇ ਅਫ਼ਗਾਨੀ ਹਮਲੇ ਨਾਦਰ ਦੇ ਹਮਲੇ ਨਾਲ ਸੰਨ 1739 ਤੋਂ ਸ਼ੁਰੂ ਹੋਏ, ਪਰ ਉਹ ਖੁਦ ਜੂਨ 1747 ਵਿਚ ਅਫ਼ਗਾਨਿਸਤਾਨ ਵਿਚ ਮਾਰਿਆ ਗਿਆ ਸੀ ਤੇ ਅਹਿਮਦ ਸ਼ਾਹ ਅਬਦਾਲੀ ਉਸਦੇ ਤਖ਼ਤ ਦਾ ਵਾਰਸ ਬਣਿਆ ਸੀ। ਅਬਦਾਲੀ 1747 ਦੇ ਅਖੀਰਲੇ ਦਿਨਾਂ ਵਿਚ ਹਿੰਦ ਉੱਤੇ ਹਮਲੇ ਲਈ ਕਾਬਲ ਤੋਂ ਰਵਾਨਾ ਹੋਇਆ ਸੀ। ਲਾਹੌਰ ਦੇ ਤਖ਼ਤ 'ਤੇ ਬੈਠਾ ਗਵਰਨਰ ਸ਼ਾਹ ਨਿਵਾਜ਼ ਲਾਹੌਰੋਂ ਭੱਜ ਗਿਆ ਸੀ। 12 ਜਨਵਰੀ, 1748 ਵਿਚ ਅਬਦਾਲੀ ਨੇ ਲਾਹੌਰ ਨੂੰ ਫਤਹਿ ਕੀਤਾ। ਲਾਹੌਰ 'ਤੇ ਕਬਜ਼ਾ ਕਰ ਕੇ ਦਿੱਲੀ ਉੱਤੇ ਹਮਲਾ ਕਰਨ ਦੇ ਇਰਾਦੇ ਨਾਲ ਅੱਗੇ ਤੁਰਿਆ। ਦਿੱਲੀ ਹਕੂਮਤ ਵਲੋਂ ਭੇਜੇ ਜਰਨੈਲ ਮੀਰ ਮੁਇਨੁਲ ਮੁਲਕ (ਪ੍ਰਸਿੱਧ ਨਾਮ ਮੀਰ ਮਨੂੰ) ਨੇ 11 ਮਾਰਚ, 1748 ਨੂੰ ਸਰਹੰਦ ਲਾਗੇ ਮਾਨੂਪੁਰ ਦੀ ਜੂਹ ਵਿਚ ਅਬਦਾਲੀ ਦੀਆਂ ਫੌਜਾਂ ਨੂੰ ਹਾਰ ਦੇ ਕੇ ਵਾਪਸ ਪਰਤਣ 'ਤੇ ਮਜਬੂਰ ਕਰ ਦਿੱਤਾ ਸੀ। ਇਸ ਟਾਕਰੇ ਵਿਚ ਮੀਰ ਮਨੂੰ ਦਾ ਪਿਤਾ, ਕਮਰੁੱਦੀਨ ਜੋ ਦਿੱਲੀ ਦਰਬਾਰ ਦਾ ਵਜ਼ੀਰ ਸੀ, ਭਾਵੇਂ ਮਾਰਿਆ ਗਿਆ ਸੀ, ਪਰ ਇਸ ਜਿੱਤ ਰਾਹੀਂ ਮੀਰ ਮਨੂੰ ਦੀ ਸਫਲ ਜਰਨੈਲੀ ਦੀ ਧਾਂਕ ਜਮ ਜਾਣ ਕਾਰਨ, ਉਸਨੂੰ ਦਿੱਲੀ ਹਕੂਮਤ ਵਲੋਂ ਪੰਜਾਬ ਦਾ ਗਵਰਨਰ ਲਗਾ ਦਿੱਤਾ ਗਿਆ ਸੀ।

ਲਾਹੌਰ ਦੀ ਮੁਗ਼ਲ ਹਕੂਮਤ ਨੂੰ ਸਿੱਖ ਇਨਕਲਾਬ ਬੁਰੀ ਤਰ੍ਹਾਂ ਉਖਾੜ-ਪੁਖਾੜ ਰਿਹਾ ਸੀ। ਸਮਕਾਲੀ ਹਾਲਾਤ ਦਾ ਫਾਇਦਾ ਉਠਾਉਂਦਿਆਂ ਸਿੱਖ ਮੁਖੀਆਂ ਨੇ ਨਿਰਣਾ ਕੀਤਾ ਕਿ ਸਿੰਘਾਂ ਦੇ ਸਭ ਦਲ ਆਪਣੇ ਪੂਰੇ ਲਾਉ-ਲਸ਼ਕਰ ਸਮੇਤ 4-5 ਮਾਰਚ, 1748 ਵਾਲੇ ਦਿਨ ਹੋਲੇ-ਮਹੱਲੇ ਦੇ ਮੌਕੇ 'ਤੇ ਅਨੰਦਪੁਰ ਸਾਹਿਬ ਇਕੱਤਰ ਹੋਣ, ਤਾਂ ਕਿ ਸਮਕਾਲੀ ਅਤਿ ਨਾਜ਼ੁਕ ਦੌਰ ਨਾਲ ਭਰਵੇਂ ਤੇ ਸਮੁੱਚੇ ਢੰਗ ਨਾਲ ਨਜਿੱਠਿਆ ਜਾ ਸਕੇ। ਸਿੰਘਾਂ ਦਾ ਇਹ ਸਮਾਗਮ ਬਹੁਤ ਵੱਡਾ ਅਰ ਉਤਸ਼ਾਹ-ਦੁਆਊ ਹੋ ਨਿਬੜਿਆ। ਇਸ ਮੌਕੇ ਅੱਡ-ਅੱਡ ਇਲਾਕਿਆਂ ਦੇ ਜਥੇਦਾਰਾਂ ਅਤੇ ਸਿੰਘਾਂ ਨੇ ਆਪਣੇ ਕਾਰਨਾਮੇ ਅਤੇ ਮਾਰੀਆਂ ਮੱਲਾਂ ਆਪਸ ਵਿਚ ਸਾਂਝੀਆਂ ਕੀਤੀਆਂ, ਜਿਸ ਨਾਲ ਸਭ ਸਿੰਘਾਂ ਦੇ ਮਨਾਂ ਵਿਚ ਬਹੁਤ ਉਤਸ਼ਾਹ ਜਾਗਿਆ। ਖ਼ਰਬੂਜੇ ਨੂੰ ਦੇਖ ਕੇ ਖ਼ਰਬੂਜਾ ਰੰਗ ਫੜਨ ਦੀ ਗੱਲ ਪ੍ਰਚਲਤ ਹੈ, ਇੰਨ-ਬਿੰਨ ਇਵੇਂ ਹੀ ਸਾਰੇ ਸਿੰਘ ਹੁਣ ਇਕ ਦੂਜੇ ਤੋਂ ਉਤਸ਼ਾਹ ਲੈਂਦਿਆਂ ਕੋਈ ਹੋਰ ਵੱਡਾ ਕਾਰਾ ਕਰਨਾ ਲੋਚਦੇ ਸਨ।

ਇਸ ਗੱਲੋਂ ਸਭ ਸਿੰਘ ਅਤੇ ਉਹਨਾਂ ਦੇ ਆਗੂ ਕਚੀਚੀਆਂ ਵੱਟ ਰਹੇ ਸਨ ਕਿ ਅੰਮ੍ਰਿਤਸਰ ਵਿਖੇ ਹਕੂਮਤ ਦੀਆਂ ਕਰੜਾਈਆਂ ਵਧ ਜਾਣ ਕਾਰਨ ਪਿਛਲੇ ਅੱਠ ਕੁ ਸਾਲਾਂ ਤੋਂ ਸਿੱਖਾਂ ਦਾ ਖੁਲ੍ਹੇ-ਆਮ ਜਾ ਸਕਣਾ ਸੰਭਵ ਨਹੀਂ ਸੀ ਹੋ ਰਿਹਾ ਅਤੇ ਨਾ ਹੀ ਸਿੰਘਾਂ ਦਾ ਕੋਈ ਵੱਡਾ ਇਕੱਠ ਹੀ ਇਸ ਸਮੇਂ ਦੌਰਾਨ ਹੋ ਸਕਿਆ ਸੀ। ਫੌਜਦਾਰ ਸਲਾਬਤ ਖ਼ਾਂ, ਜੋ ਅਰਸੇ ਤੋਂ ਅੰਮ੍ਰਿਤਸਰ ਵਿਖੇ ਤਾਇਨਾਤ ਸੀ, ਆਪਣੇ ਜ਼ੁਲਮਾਂ ਅਤੇ ਸਖ਼ਤੀਆਂ ਕਰਕੇ ਦੂਰ ਦੂਰ ਤੱਕ ਬਦਨਾਮ ਸੀ। ਉਹ ਆਪਣੇ ਤਕੜੇ ਫੌਜੀ ਦਸਤੇ ਅਤੇ ਕਰੜੇ ਪ੍ਰਬੰਧ ਕਰਕੇ ਹਕੂਮਤੀ ਮੰਡਲ ਵਿਚ ਬੜਾ ਮਾਣ-ਸਤਿਕਾਰ ਰੱਖਦਾ ਸੀ।

ਸਭ ਸਿੰਘਾਂ ਨੇ ਫੌਰੀ ਤੌਰ ਤੇ ਇਕ ਰਾਇ ਹੋ ਕੇ ਇਹ ਨਿਰਣਾ ਲੈ ਲਿਆ ਕਿ ਅਨੰਦਪੁਰ ਸਾਹਿਬ ਤੋਂ ਕੋਈ ਵੀ ਸਿੰਘ ਆਪਣੇ ਪਿੰਡ ਜਾਂ ਕਸਬੇ ਵੱਲ ਵਾਪਸ ਨਾ ਜਾਏ ਤੇ ਸਭ ਸਿੰਘ ਇਕੱਤਰ ਹੋ ਕੇ ਅਚਾਨਕ ਤੇ ਹਬੜਵਾਹੇ ਜਿਹੇ ਜ਼ਾਲਮ ਸਲਾਬਤ ਖ਼ਾਨ 'ਤੇ ਹਮਲਾ ਬੋਲ ਕੇ ਇਸ ਕਲਹ-ਕਲੇਸ਼ ਦੇ ਥੰਮ੍ਹ ਦਾ ਯੱਕ-ਮੁਸ਼ਤ ਫ਼ਸਤਾ ਵੱਢਣ ਦਾ ਨਾ ਭੁਲਾਇਆ ਜਾ ਸਕਣ ਵਾਲਾ ਕਾਰਾ ਕਰ ਕੇ ਦੱਸਣ।

ਫਿਰ ਕੀ ਸੀ, 29 ਮਾਰਚ 1748 ਦੀ ਵਿਸਾਖੀ ਤੋਂ ਬਹੁਤ ਪਹਿਲੇ ਹੀ ਸਿੰਘਾਂ ਨੇ ਆਪਣੀ ਮਨ-ਆਈ ਨੂੰ ਸਰੰਜਾਮ ਚੜ੍ਹਾ ਦਿੱਤਾ ਅਤੇ ਲਾਹੌਰ ਹਕੂਮਤ ਨੂੰ, ਉਸ ਦੀ ਬਮੈਅ ਫੌਜੀ ਦਸਤੇ ਦੇ, ਮਾਰੇ ਜਾਣ ਦੀ ਕੇਵਲ ਖ਼ਬਰ ਮਾਤਰ ਹੀ ਲਾਹੌਰ ਨੂੰ ਪੁੱਜ ਸਕੀ ਪਰ ਸਲਾਬਤ ਦੀ ਲਾਸ਼ ਦਾ ਹਾਲੋਂ-ਬੇਹਾਲ ਹੋ ਜਾਣ ਕਾਰਨ ਖੁਰਾ-ਖੋਜ ਵੀ ਨਾ ਮਿਲ ਸਕਿਆ। 29 ਮਾਰਚ,1748 ਦੀ ਵਿਸਾਖੀ ਦੇ ਖਾਲਸਈ ਇਕੱਠ ਵਿਚ 65 ਛੋਟੇ ਜਥਿਆਂ ਨੂੰ 11 ਵੱਡੀਆਂ ਮਿਸਲਾਂ ਦੀ ਬਣਤਰ ਦੇ ਕੇ ਅੱਗੋਂ ਦਾ ਪ੍ਰੋਗਰਾਮ ਉਲੀਕ ਕੇ ਸਿੱਖ ਇਨਕਲਾਬ ਦੇ ਅਮੁੱਕ ਤੇ ਅਟੁੱਟ ਬਲ ਦਾ ਸਾਰੇ ਪੰਜਾਬ ਨੂੰ ਯਕੀਨ ਦੁਆ ਦਿੱਤਾ ਗਿਆ।

ਕਾਵਿ-ਫੁਲਵਾੜੀ

# ਗੁਰੂ ਦੇ ਸਿੰਘਾ...?

ਸ: ਨਿਰਵੈਰ ਸਿੰਘ 'ਅਰਸ਼ੀ', ਅੰਮ੍ਰਿਤਸਰ

ਗੁਰੂ ਦੇ ਸਿੰਘਾ! ਕਿਉਂ ਸਿੱਖੀ ਤੋਂ ਦੂਰ?
ਅੰਮ੍ਰਿਤ ਰਸ ਨੂੰ ਛੱਡ ਕੇ ਹੋਇਐਂ,
ਝੂਠੇ ਨਸ਼ੇ ਵਿਚ ਚੂਰ।

ਗੁਰੂ ਨਾਨਕ ਨੇ ਸੱਜਣਾ ਤੈਨੂੰ,
ਏਕੋ ਦੇ ਲੜ ਲਾਇਆ।
ਦਸਮ ਗੁਰਾਂ ਨੇ ਦੇ ਕੇ ਅੰਮ੍ਰਿਤ,
ਗਿੱਦੜੋਂ ਸ਼ੇਰ ਬਣਾਇਆ।
ਜੇ ਤੂੰ ਅਜੇ ਕਾਇਰ ਦਾ ਕਾਇਰ,
ਕਿਸਦਾ ਦੱਸ ਕਸੂਰ?
ਗੁਰੂ ਦੇ ਸਿੰਘਾ! ਕਿਉਂ ਸਿੱਖੀ ਤੋਂ ਦੂਰ?

ਕਰਮ ਏ ਤੇਰਾ ਅੰਮ੍ਰਿਤ ਵੇਲੇ,
ਤਜ ਆਲਸ ਉੱਠ ਜਾਵੇਂ।
ਕਰ ਇਸ਼ਨਾਨ ਸਿਮਰ ਪ੍ਰਭ ਆਪਣਾ,
ਗੁਰ ਸੰਗਤ ਵਿਚ ਜਾਵੇਂ।
ਕਿਰਤ-ਵਿਰਤ ਕਰ ਵੇਖ ਧਰਮ ਦੀ,
ਸਭ ਸੰਕਟ ਨੇ ਦੂਰ।
ਗੁਰੂ ਦੇ ਸਿੰਘਾ! ਕਿਉਂ ਸਿੱਖੀ ਤੋਂ ਦੂਰ?

ਤਾਰੂ ਸਿੰਘ ਨੇ ਧਰਮ ਦੀ ਖ਼ਾਤਰ,
ਖੋਪਰ ਸੀ ਉਤਰਾਇਆ।
ਭਾਈ ਮਨੀ ਸਿੰਘ ਸਿੱਖੀ ਲਈ ਹੀ,
ਬੰਦੋ-ਬੰਦ ਕਟਵਾਇਆ।
ਕਿਸ-ਕਿਸ ਦੀ ਦੱਸੀਏ ਕੁਰਬਾਨੀ,
ਲੱਖਾਂ ਬਣੇ ਮਨਸੂਰ।
ਗੁਰੂ ਦੇ ਸਿੰਘਾ! ਕਿਉਂ ਸਿੱਖੀ ਤੋਂ ਦੂਰ?

ਗੁਰਸਿੱਖੀ ਬਾਰੀਕ ਬੜੀ ਹੈ,
ਇਸਦਾ ਪੰਧ ਲੰਬੇਰਾ।
ਉੱਚੀ ਇਕ ਖਜੂਰ ਜਿਉਂ ਹੈ,
ਜਿਸਤੇ ਚੜ੍ਹਨ ਔਖੇਰਾ।
(ਪਰ) ਜੋ ਚੜ੍ਹ ਜਾਏ, ਪ੍ਰੇਮ-ਰਸ ਪਾਏ,
ਗਿਰ ਜਾਏ ਚਕਨਾਚੂਰ।
ਗੁਰੂ ਦੇ ਸਿੰਘਾ! ਕਿਉਂ ਸਿੱਖੀ ਤੋਂ ਦੂਰ?

ਦਿਨ ਨੂੰ ਦੌਲਤ, ਰਾਤ ਰੰਗੀਨੀ,
ਤੇਰਾ ਦਿਲ-ਪਰਚਾਵੇ!
ਹੀਰਾ ਜਨਮ ਅਮੋਲਕ ਤੇਰਾ,
ਕੌਡੀ ਬਦਲੇ ਜਾਵੇ।
ਸੁੱਖਾਂ ਵਿਚ ਸੁੱਖ-ਦਾਤਾ ਭੁੱਲਿਆ,
ਏਨਾ ਵੀ ਕੀ ਗਰੂਰ?
ਗੁਰੂ ਦੇ ਸਿੰਘਾ! ਕਿਉਂ ਸਿੱਖੀ ਤੋਂ ਦੂਰ?

ਤੇਰੀ ਕਹਿਣੀ, ਰਹਿਣੀ, ਬਹਿਣੀ,
ਨਾਲ ਜ਼ਮਾਨੇ ਬਦਲੇ।
ਪਰ ਇਨਸਾਨ ਉਹੀ ਕਹਿਲਾਵੇ,
ਜ਼ਮਾਨੇ ਤਾਈਂ ਜੋ ਬਦਲੇ।
ਬਣਕੇ ਵਿਖਾ ਦੁਨੀਆਂ ਨੂੰ ਮੰਜ਼ਿਲ,
ਤੂੰ ਤਾਂ ਹੈਂ 'ਅਰਸ਼ੀ' ਨੂਰ।
ਗੁਰੂ ਦੇ ਸਿੰਘਾ! ਕਿਉਂ ਸਿੱਖੀ ਤੋਂ ਦੂਰ?

ਵਿਅੰਗੜੀਆਂ

# ਬਾਬਿਆਂ ਦਾ ਜਾਲ

ਸ: ਸੁਰਿੰਦਰ ਸਿੰਘ ਖ਼ਾਲਸਾ

ਇਕ ਬਾਬੇ ਨੇ ਸਿੱਖ ਨੂੰ ਇੰਝ ਕਿਹਾ,
ਪਾਠ ਕਰਾਉਣ ਦੀ ਜੁਗਤੀ ਸਾਥੋਂ ਸਿੱਖ ਬੀਬਾ।
ਜੋ ਕੁਝ ਕਹਾਂ, ਸੁਣ ਧਿਆਨ ਲਾ ਕੇ,
ਜਾਂ ਫੜ ਕਲਮ-ਦਵਾਤ ਲੈ ਲਿਖ ਬੀਬਾ।
ਕਾਜੂ, ਬਦਾਮ, ਗਿਰੀ ਛਾਈ ਕਿਲੋ,
ਲਾਚੀ, ਮਿਸ਼ਰੀ, ਸੌਗੀ ਵੀ ਲਿਖ ਬੀਬਾ।
ਕੁੰਭ, ਨਾਰੀਅਲ, ਤੇ ਲਾਲ ਕੱਪੜਾ,
ਘੀ ਜੋਤ ਲਈ 5 ਕਿਲੋ ਲਿਖ ਬੀਬਾ।
ਭੇਟਾ ਪੰਜ ਹਜ਼ਾਰ ਮਰਯਾਦਾ ਨਾਲ ਕਰਨੇ ਦੀ,
ਚੋਲੇ ਕਛਹਿਰੇ ਤੇ ਪੱਗਾਂ ਵੀ ਲਿਖ ਬੀਬਾ।
ਨਾਲੇ ਗੱਡੀ ਦਾ ਤੇਲ ਤੇ ਖਰਚ ਸਾਰਾ,
ਭੇਟਾ ਕੀਰਤਨ ਦੀ ਵੀ ਤੂੰ ਮਿਥ ਬੀਬਾ।
ਪਾਠ ਸੁਣਨ ਦੀ ਤੈਨੂੰ ਲੋੜ ਕੋਈ ਨਾ,
ਅਸੀਂ ਦੇਵਾਂਗੇ ਦਰਗਾਹ ਵਿਚ ਲਿਖ ਬੀਬਾ।
'ਕੱਤਰੀ ਪਾਠਾਂ ਦੀ ਡੇਰੇ ਵਿਚ ਚੱਲੇ,
ਆ ਕੇ ਦੇਖ ਡੇਰੇ ਦੀ ਦਿੱਖ ਬੀਬਾ।
ਅੰਨ੍ਹੀ ਸ਼ਰਧਾ ਜਿਸ ਸਾਧ 'ਤੇ ਸੇਵਕਾਂ ਦੀ,
ਖੂਬ ਫਲੇਗਾ ਉਸਦਾ ਭਵਿੱਖ ਬੀਬਾ।
ਚਾਲੇ ਫੜੇ ਕੀ ਭੇਖੀਆਂ 'ਖਾਲਸਾ ਜੀ',
ਜਾਲ ਵਿਚ ਫਸਾਉਣ ਭੋਲੇ ਸਿੱਖ ਬੀਬਾ।

# ਜੀਵਨ ਬਦਲ ਗਿਆ

1. ਮੈਂ ਸੰਜੇ ਕੁਮਾਰ, ਹੁਣ ਅੰਮ੍ਰਿਤ ਛਕ ਕੇ ਰਣਧੀਰ ਸਿੰਘ, ਤਹਿਸੀਲ ਭਦਰਵਾਹ, ਜੰਮੂ ਦਾ ਰਹਿਣ ਵਾਲਾ ਕਿਰਤ ਦੀ ਦੌੜ ਭੱਜ ਵਿਚ ਤਰਾਲ ਪੁਲਵਾਮਾ ਦੇ ਇਕ ਪਿੰਡ ਬਸੰਤਪੁਰੇ ਪਹੁੰਚ ਗਿਆ। ਉਥੇ ਸਿੱਖ ਮਿਸ਼ਨਰੀ ਕਾਲਜ ਸਰਕਲ ਪੁਲਵਾਮਾ ਦੇ ਬੱਚਿਆਂ ਦੀਆਂ ਕਲਾਸਾਂ ਲੱਗੀਆਂ ਹੋਈਆਂ ਸਨ। ਉਥੇ ਛੋਟੇ ਛੋਟੇ ਬੱਚੇ ਅਕਾਲ ਪੁਰਖ ਵਾਹਿਗੁਰੂ ਦਾ ਸਰੂਪ ਬਿਆਨ ਕਰ ਰਹੇ ਸਨ। ਮੇਰੇ ਮਨ ਵਿਚ ਡੂੰਘੀ ਸੱਟ ਵੱਜੀ ਅਤੇ ਪ੍ਰਣ ਕਰ ਲਿਆ ਕਿ ਮੇਰਾ ਜਨਮ ਬੇਸ਼ੱਕ ਹਿੰਦੂ ਘਰ ਵਿਚ ਹੋਇਆ ਹੈ ਪਰ ਬਾਕੀ ਦੇ ਸੁਆਸ ਮੈਂ ਗੁਰੂ ਨਾਨਕ ਦੇ ਘਰ ਵਿਚ ਬਤੀਤ ਕਰਾਂਗਾ। ਪੰਜਾਬੀ ਸਿੱਖਦਾ ਸਿੱਖਦਾ ਮੂਲ ਮੰਤਰ ਦਾ ਸੰਕਲਪ ਆ ਗਿਆ ਅਤੇ ਸਿੰਘ ਸਜ ਗਿਆ। ਪਿੰਡ ਵਾਲਿਆਂ ਨੇ ਉਥੇ ਹੀ ਬੇਕਰੀ ਦੀ ਦੁਕਾਨ ਖੋਲ੍ਹਣ ਦੀ ਪ੍ਰਵਾਨਗੀ ਦੇ ਦਿੱਤੀ ਅਤੇ ਇਸ ਸਮੇਂ ਅਨੰਦਮਈ ਜੀਵਨ ਬਤੀਤ ਕਰ ਰਿਹਾ ਹਾਂ ਅਤੇ ਆਪਣੇ ਪਿੰਡ ਜਾ ਕੇ ਹੋਰਾਂ ਨੂੰ ਵੀ ਗੁਰੂ ਨਾਨਕ ਦੇ ਘਰ ਨਾਲ ਜੋੜਨ ਦਾ ਯਤਨ ਕਰਾਂਗਾ।

2. ਮੈਂ ਹਰਸ਼ਰਨ ਸਿੰਘ ਸਦਰ ਬਾਜ਼ਾਰ, ਜਲੰਧਰ ਕੈਂਟ ਦਾ ਰਹਿਣ ਵਾਲਾ ਹਾਂ। ਮੈਂ ਕੁਝ ਸਮਾਂ ਪਹਿਲਾਂ ਆਪ ਜੀ ਵਲੋਂ ਲਿਖਿਆ "ਇਕ ਖ਼ਤ ਸਿੱਖੀ ਤੋਂ ਪਤਿਤ ਵੀਰ ਵੱਲ" ਪੜ੍ਹਿਆ। ਜਿਸ ਨਾਲ ਮਨ ਨੂੰ ਹਲੂਣਾ ਲੱਗਾ ਅਤੇ ਕੁਝ ਸੋਚਣ ਲਈ ਮਜਬੂਰ ਹੋ ਗਿਆ। ਮੈਂ ਕੇਸ ਕਤਲ ਕਰਵਾਏ ਹੋਏ ਸਨ, ਪਰ ਮੇਰਾ ਸਾਰਾ ਪਰਿਵਾਰ ਸਿੱਖ ਹੈ। ਇਥੋਂ ਤੱਕ ਕਿ ਮੇਰਾ ਬੇਟਾ ਜੋ ਕਿ ਹਾਕੀ ਦਾ ਖਿਡਾਰੀ ਹੈ, ਉਹ ਵੀ ਸਿੱਖ ਹੈ। ਉਪ੍ਰੋਕਤ ਲੇਖ ਪੜ੍ਹ ਕੇ ਮੈਂ ਬਹੁਤ ਰੋਇਆ ਅਤੇ ਮਨ ਵਿਚੋਂ ਤਰ੍ਹਾਂ-ਤਰ੍ਹਾਂ ਦੇ ਤਾਹਨੇ ਮਿਹਨੇ ਆਪਣੇ ਆਪ ਨੂੰ ਵੱਜਣੇ ਸ਼ੁਰੂ ਹੋ ਗਏ। ਮੇਰੇ ਬੇਟੇ ਨੇ ਮੈਨੂੰ ਤਿਆਰ ਕੀਤਾ। ਵਿਸਾਖੀ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਅੰਮ੍ਰਿਤ ਛਕਣ ਲਈ ਪਹੁੰਚ ਗਿਆ ਪਰ ਕੇਸ ਅਤੇ ਦਾੜ੍ਹੀ ਛੋਟੇ ਹੋਣ ਕਰਕੇ ਅੰਮ੍ਰਿਤਪਾਨ ਨਹੀਂ ਕਰਵਾਇਆ ਗਿਆ। ਮੇਰੇ ਬੇਟੇ ਨੇ ਮੈਨੂੰ ਹੌਂਸਲਾ ਦਿੱਤਾ ਅਤੇ ਬੱਸ ਇਕ ਮਹੀਨੇ ਬਾਅਦ ਆਪਣੇ ਪਰਿਵਾਰ ਸਮੇਤ ਸ੍ਰੀ ਅਕਾਲ ਤਖ਼ਤ ਸਾਹਿਬ ਪਹੁੰਚ ਕੇ ਗੁਰੂ ਵਾਲੇ ਬਣ ਗਏ ਅਤੇ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ।

ਅੰਮ੍ਰਿਤ ਵਿਚ ਬਹੁਤ ਸ਼ਕਤੀ ਹੈ। ਪਹਿਲਾਂ ਮੈਂ ਸ਼ਰਾਬ ਵੀ ਪੀਂਦਾ ਸੀ ਪਰ ਹੁਣ ਕਦੇ ਉਸ ਪਾਸੇ ਵੱਲ ਧਿਆਨ ਵੀ ਨਹੀਂ ਗਿਆ। ਸਵੇਰੇ ਅੰਮ੍ਰਿਤ ਵੇਲੇ ਉੱਠਦਾ ਹਾਂ ਅਤੇ ਨਿੱਤਨੇਮ ਕਰੀਦਾ ਹੈ। ਵਾਹਿਗੁਰੂ ਦੀ ਮਿਹਰ ਨਾਲ ਬਾਣੀ ਵੀ ਕੰਠ ਹੋ ਰਹੀ ਹੈ। ਮੈਂ ਹੁਣ ਉਸ ਲੇਖ ਦੀਆਂ ਕਾਪੀਆਂ ਫੋਟੋ ਸਟੇਟ ਕਰਵਾ ਕੇ ਵੰਡ ਰਿਹਾ ਹਾਂ ਤਾਂ ਜੋ ਮੇਰੇ ਵਰਗੇ ਭੁੱਲੜ ਵੀਰ ਪੜ੍ਹ ਕੇ ਖਾਲਸਾ ਪਰਿਵਾਰ ਦੇ ਮੈਂਬਰ ਬਣ ਜਾਣ। ਵਾਹਿਗੁਰੂ ਅੱਗੇ ਅਰਦਾਸ ਹੈ ਕਿ ਪਰਮਾਤਮਾ ਵਲੋਂ ਸ: ਜਸਪਾਲ ਸਿੰਘ ਮਿਸ਼ਨਰੀ ਵਰਗੇ ਹੀਰੇ ਸਦਾ ਕੌਮ ਨੂੰ ਮਿਲਦੇ ਰਹਿਣ ਤਾਂ ਜੋ ਸਿੱਖੀ ਦੀ ਇਕ ਨਿਰਾਲੀ ਸ਼ਾਨ ਜੁਗੋ ਜੁਗ ਬਣੀ ਰਹੇ।

3. ਡਾਕਟਰ ਹਰਚਰਨ ਸਿੰਘ ਸਾਬਕਾ ਸਰਪੰਚ ਪਿੰਡ ਸੰਧਾਰਮੀ, ਦਾ ਸਰਕਲ ਸੰਧਾਰਮੀ ਵਲੋਂ ਸਿੱਖ ਫੁਲਵਾੜੀ ਮੈਗਜ਼ੀਨ ਬੁੱਕ ਕੀਤਾ ਗਿਆ ਸੀ। ਮੈਗਜ਼ੀਨ ਪੜ੍ਹ ਕੇ ਇਨ੍ਹਾਂ ਦਾ ਜੀਵਨ ਬਦਲ ਗਿਆ। ਜਿਥੇ ਪਹਿਲਾਂ ਇਹ ਨਾਸਤਕ ਕਿਸਮ ਦੇ ਬੰਦੇ ਸਨ ਹੁਣ ਅੰਮ੍ਰਿਤ ਛਕ ਕੇ ਰੋਜ਼ਾਨਾ ਗੁਰਦੁਆਰਾ ਸਾਹਿਬ ਜਾ ਕੇ ਸਪੀਕਰ ਤੇ ਪਾਠ ਕਰਦੇ ਹਨ। ਇਨ੍ਹਾਂ ਦਾ ਪਾਠ ਵੀ ਬਹੁਤ ਸ਼ੁੱਧ ਹੈ।

4. ਸਰਕਲ ਸੰਧਾਰਮੀ ਦੇ ਹੀ ਇਕ ਹੋਰ ਵੀਰ ਸ: ਪਰਮਜੀਤ ਸਿੰਘ ਪੰਮੀ ਵੀ 'ਸਿੱਖ ਫੁਲਵਾੜੀ' ਮੈਗਜ਼ੀਨ ਪੜ੍ਹ ਕੇ ਹੁਣ ਅੰਮ੍ਰਿਤ ਛਕ ਕੇ ਸਿੰਘ ਸਜ ਗਏ ਹਨ ਅਤੇ ਗੁਰਦੁਆਰਾ ਸਾਹਿਬ ਵਿਖੇ ਬੜੀ ਤਨ ਦੇਹੀ ਨਾਲ ਸੇਵਾ ਕਰਦੇ ਹਨ।

5. ਸ: ਜਸਵਿੰਦਰ ਸਿੰਘ ਮੁੰਬਈ ਦੇ ਨਾਲ ਲਗਦੇ ਜ਼ਿਲ੍ਹੇ ਠਾਣੇ ਦੇ ਨਗਰ ਮੀਰਾ ਰੋਡ ਦੇ ਰਹਿਣ ਵਾਲੇ ਹਨ। ਉਹ ਮੋਟਰ ਮਕੈਨਿਕ ਦਾ ਕੰਮ ਕਰਦੇ ਹੁੰਦੇ ਸਨ। ਕੰਮ ਕਰਦਿਆਂ ਕੇਸਾਂ ਵਿਚ ਗਰੀਸ, ਤੇਲ, ਮਿੱਟੀ-ਗਰਦਾ ਆਦਿ ਪੈਣ ਕਰਕੇ ਸੰਭਾਲ ਵਿਚ ਫ਼ਰਕ ਪੈਂਦਾ ਸੀ ਇਸ ਕਰਕੇ ਉਨ੍ਹਾਂ ਕੇਸਾਂ ਨੂੰ ਕਤਲ ਕਰਵਾ ਦਿੱਤਾ ਸੀ। ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਤੋਂ ਗੁਰਬਾਣੀ ਦਾ ਕੀਰਤਨ ਅਤੇ ਗਿਆਨੀ ਸੰਤ ਸਿੰਘ ਮਸਕੀਨ ਦੀ ਕਥਾ ਦੇ ਅਸਰ ਨੇ ਉਨ੍ਹਾਂ ਨੂੰ ਕੇਸ ਰੱਖਣ ਵਾਸਤੇ ਮਜਬੂਰ ਕਰ ਦਿੱਤਾ ਤੇ ਉਹ ਸਿੱਖੀ ਸਰੂਪ ਵਿਚ ਆ ਗਏ। ਹੁਣ ਉਹ ਅੰਮ੍ਰਿਤ ਛਕਣ ਦੀ ਵੀ ਤਿਆਰੀ ਕਰ ਰਹੇ ਹਨ। ੦

## ਕੇਸ ਗੁਰੂ ਕੀ ਮੋਹਰ ਹਨ

ਐ ਨੌਜਵਾਨ ਖਾਲਸਾ! ਜਾਗ ਤੇ ਸੰਭਾਲ ਆਪਣਾ ਗੌਰਵਮਈ ਵਿਰਸਾ! ਗੁਰੂ ਗੋਬਿੰਦ ਸਿੰਘ ਜੀ ਨੇ ਆਪਣਾ ਸਰਬੰਸ ਵਾਰ ਕੇ ਤੈਨੂੰ ਸਰਦਾਰੀ ਬਖ਼ਸ਼ੀ ਸੀ। ਅੱਜ ਤੂੰ ਗੁਰੂ ਨੂੰ ਛੱਡ ਕੇ ਝੂਠੇ ਫੈਸ਼ਨਾਂ ਮਗਰ ਲੱਗ ਕੇ ਆਪਣੀ ਸਰਦਾਰੀ ਦਾ ਆਪ ਕਾਤਲ ਨਾ ਬਣ। ਕੇਸਾਂ ਦੀ ਬੇਅਦਬੀ ਛੱਡ ਕੇ ਗੁਰੂ ਗੋਬਿੰਦ ਸਿੰਘ ਜੀ ਦਾ ਖਾਸ ਰੂਪ ਬਣ। ਕੇਸ ਗੁਰੂ ਕੀ ਮੋਹਰ ਹਨ ਤੇ ਗੁਰੂ ਦੀ ਬਖ਼ਸ਼ੀ ਹੋਈ ਅਮਾਨਤ ਹਨ ਅਤੇ ਤੂੰ ਗੁਰੂ ਦੀ ਅਮਾਨਤ ਵਿਚ ਖਿਆਨਤ ਨਾ ਕਰ।

ਖਬਰਦਾਰ! ਖਬਰਦਾਰ!!

# ਐਸੇ ਪ੍ਰਚਾਰਕ ਸਨ—ਗਿਆਨੀ ਜੀਵਨ ਸਿੰਘ ਜੀ ਮੱਲਮਾਜਰਾ

✍ ਸ: ਲਖਵਿੰਦਰਪਾਲ ਸਿੰਘ, ਜ਼ੋਨਲ ਆਰਗੇਨਾਈਜ਼ਰ, ਸਮਰਾਲਾ ਜ਼ੋਨ

ਜ਼ਿੰਦਗੀ ਉਹ ਹੀ ਸਫ਼ਲ ਹੈ ਜੋ ਗੁਰੂ ਬਚਨਾਂ ਅਨੁਸਾਰ ਨਿਭ ਜਾਵੇ। ਆਪਣਾ ਜੀਵਨ ਸੁਧਾਰਨਾ ਹਰ ਕੋਈ ਲੋਚਦਾ ਹੈ ਪਰ ਉਹ ਸੂਰਮੇ ਇਨਸਾਨ ਹੁੰਦੇ ਹਨ ਜਿਹੜੇ ਆਪ ਨਾਮ ਜਪਦੇ ਹਨ ਅਤੇ ਦੂਸਰਿਆਂ ਲਈ ਗੁਰਬਾਣੀ ਚਾਨਣ ਦਾ ਪ੍ਰਬੰਧ ਕਰਦੇ ਅਕਾਲ ਪੁਰਖ ਦੇ ਹੁਕਮਾਂ ਅਨੁਸਾਰ ਇਸ ਜਹਾਨ ਤੋਂ ਤੁਰ ਜਾਂਦੇ ਹਨ। ਅਜਿਹੇ ਕਿਰਦਾਰ ਦੇ ਮਾਲਕ ਸਨ ਗਿਆਨੀ ਜੀਵਨ ਸਿੰਘ ਜੀ ਮੱਲਮਾਜਰਾ। ਆਪ ਦਾ 21 ਅਕਤੂਬਰ 2004 ਨੂੰ ਅਕਾਲ-ਚਲਾਣਾ ਹੋ ਗਿਆ ਸੀ। ਆਪ ਦਾ ਜਨਮ 7 ਅਕਤੂਬਰ 1932 ਨੂੰ ਪਿਤਾ ਸ: ਗੁਰਦਿੱਤ ਸਿੰਘ ਅਤੇ ਮਾਤਾ ਜੀ ਮੁਖਤਿਆਰ ਕੌਰ ਦੇ ਘਰ ਹੋਇਆ ਸੀ। ਆਪ ਜੀ ਨੇ ਬੀ. ਏ. ਅਤੇ ਕੋਆਪਰੇਟਿਵ ਦਾ ਡਿਪਲੋਮਾ ਕਰਕੇ ਸਰਕਾਰੀ ਮਹਿਕਮੇ ਵਿਚ ਕੋਆਪਰੇਟਿਵ ਇੰਸਪੈਕਟਰ ਦੀ ਨੌਕਰੀ ਕੀਤੀ ਅਤੇ ਸੰਨ 1990 ਵਿਚ ਰਿਟਾਇਰ ਹੋ ਕੇ ਘਰ ਬੈਠਣਾ ਨਹੀਂ ਸੀ ਸਿਖਿਆ, ਸਗੋਂ ਸਿੱਖ ਮਿਸ਼ਨਰੀ ਕਾਲਜ (ਰਜਿ:) ਲੁਧਿਆਣਾ ਨਾਲ ਮਿਲ ਕੇ ਨਿਸ਼ਕਾਮ ਮਿਸ਼ਨਰੀ ਦੀ ਸੇਵਾ ਸ਼ੁਰੂ ਕੀਤੀ। ਆਪ ਜੀ ਨੇ ਮੱਲਮਾਜਰਾ ਸਰਕਲ ਬਣਾ ਕੇ, ਆਲੇ-ਦੁਆਲੇ ਦੇ 15-20 ਕਿਲੋਮੀਟਰ ਤੱਕ ਹਰ ਸਕੂਲ ਅਤੇ ਕਾਲਜ ਤੱਕ ਰਾਬਤਾ ਕਾਇਮ ਕਰਕੇ ਪ੍ਰਚਾਰ ਸ਼ੁਰੂ ਕੀਤਾ। ਸਵੇਰੇ ਤਿਆਰ ਹੋ ਕੇ ਘਰੋਂ ਚੱਲ ਪੈਣਾ, ਇਕ ਸਕੂਲ ਜਾਂ ਕਾਲਜ ਵਿਚ ਗੁਰਮਤਿ ਬਾਰੇ ਲੈਕਚਰ ਦੇਣਾ ਅਤੇ ਸਿੱਖ ਮਿਸ਼ਨਰੀ ਕਾਲਜ ਵਲੋਂ ਲਈ ਜਾਂਦੀ ਧਾਰਮਿਕ ਪ੍ਰੀਖਿਆ ਵਿਚ ਵੱਧ ਤੋਂ ਵੱਧ ਵਿਦਿਆਰਥੀਆਂ ਨੂੰ ਬਿਠਾਉਣ ਦਾ ਉਪਰਾਲਾ ਕਰਦੇ ਸਨ। ਪਰਿਵਾਰ ਨੇ ਗਰਮੀ ਜਾਂ ਸਰਦੀ ਕਾਰਨ ਰੋਕਣ ਦੀ ਕੋਸ਼ਿਸ਼ ਕਰਨੀ ਤਾਂ ਗਿਆਨੀ ਜੀ ਨੇ ਆਖਣਾ "ਮੈਨੂੰ ਪ੍ਰਚਾਰ ਤੋਂ ਨਾ ਰੋਕੋ, ਆਰਾਮ ਜੇ ਹੋਇਆ ਤਾਂ ਕਰ ਲਵਾਂਗੇ, ਪ੍ਰਚਾਰ ਜ਼ਰੂਰੀ ਹੈ।" ਸਿੱਖ ਫੁਲਵਾੜੀ ਦੇ ਨਵੇਂ ਪਾਠਕ ਬਣਾਉਂਦੇ ਹੋਏ ਸਿੱਖ ਮਿਸ਼ਨਰੀ ਕਾਲਜ ਦੇ ਉਦੇਸ਼ਾਂ ਦੀ ਪੂਰਤੀ ਲਈ ਹਮੇਸ਼ਾ ਹੀ ਤੱਤਪਰ ਰਹਿੰਦੇ ਸਨ।

ਆਪ ਜੀ ਮਿਸ਼ਨਰੀ ਹੋਣ ਦੇ ਨਾਲ-ਨਾਲ ਇਕ ਖੋਜੀ ਵਿਦਵਾਨ ਤੇ ਲੇਖਕ ਵੀ ਸਨ। ਆਪ ਜੀ ਦੇ ਲੇਖ ਸਿੱਖ ਫੁਲਵਾੜੀ, ਸੰਤ-ਸਿਪਾਹੀ, ਸਿੱਖ ਸ਼ਹਾਦਤ ਮੈਗਜ਼ੀਨਾਂ ਵਿਚ ਛਪਦੇ ਰਹਿੰਦੇ ਸਨ। ਬਿਰਧ ਅਵਸਥਾ ਅਤੇ ਕਮਜ਼ੋਰ ਸਿਹਤ ਹੋਣ ਦੇ ਬਾਵਜੂਦ ਧਾਰਮਿਕ ਪ੍ਰੀਖਿਆ ਦੀ ਸਮੱਗਰੀ ਸਕੂਲਾਂ/ਕਾਲਜਾਂ ਵਿਚ ਪਹੁੰਚਾਉਂਦੇ ਰਹਿੰਦੇ ਸਨ। ਆਪ ਜੀ ਦੀ ਸਭ ਤੋਂ ਵੱਡੀ ਖੂਬੀ ਜੋ ਇਲਾਕੇ ਦੇ ਲੋਕ ਯਾਦ ਕਰਦੇ ਹਨ ਕਿ ਆਪ ਹਰੇਕ ਥਾਂ ਤੇ ਸੱਚ ਕਹਿ ਦਿੰਦੇ ਸਨ। ਕਦੀ ਸਮਝੌਤਾ ਨਹੀਂ ਕੀਤਾ ਸੀ। ਸਮਰਾਲਾ ਅਤੇ ਆਸ-ਪਾਸ ਲਈ ਸਿੱਖੀ ਦੇ ਪ੍ਰਚਾਰ ਲਈ ਆਪ ਜੀ ਦੇ ਉਪਰਾਲਿਆਂ ਸਦਕਾ ਸਮਰਾਲਾ ਸਰਕਲ ਹੋਂਦ ਵਿਚ ਆਇਆ ਅਤੇ ਮਗਰੋਂ ਜ਼ੋਨ ਦਾ ਰੂਪ ਧਾਰਨ ਕਰ ਗਿਆ। ਇਸ ਸਮਰਾਲਾ ਜ਼ੋਨ ਦੇ ਆਪ ਜੀ ਡਿਪਟੀ-ਆਰਗੇਨਾਈਜ਼ਰ ਦੀ ਸੇਵਾ ਨਿਭਾ ਰਹੇ ਸਨ। ਇਸ ਦੇ ਨਾਲ ਹੀ ਆਪ ਜੀ 'ਕਾਲਜ' ਦੇ 'ਡਾਇਰੈਕਟੋਰੇਟ ਆਫ਼ ਲਿਟਰੇਚਰ' ਦੇ ਵੀ ਮੈਂਬਰ ਸਨ। ਆਪ ਜੀ ਦਾ ਵਿਛੋੜਾ ਸਾਰਿਆਂ ਲਈ ਨਾ ਪੂਰਾ ਹੋਣ ਵਾਲਾ ਘਾਟਾ ਹੈ। ਵਾਹਿਗੁਰੂ ਆਪ ਜੀ ਦੀ ਆਤਮਾ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖ਼ਸ਼ੇ। ○


***Statement about ownership and other particulars about newspaper (see Rule 8) FORM IV***

**SIKH PHULWARI**

1. Place of Publication : 1051, Kucha 14, Field Ganj, Ludhiana-8
2. Periodicity of its publication : Monthly
3. Printer's Name, Nationality, Address : S. Harbhajan Singh, Indian, 1051, Kucha 14, Field Ganj, Ludhiana-8
4. Publisher's Name, Nationality, Address : S. Harbhajan Singh, Indian, 1051, Kucha 14, Field Ganj, Ludhiana-8
5. Editor's Name, Nationality, Address : S. Harjit Singh, Indian, 649-L, Model Town, Jalandhar.
6. Name & Address of individuals who own the newspaper & partners or share holders holding more than one percent of the total capital : Sikh Missionary College (Regd.), 1051, Kucha 14, Field Ganj, Ludhiana-8

I, Harbhajan Singh hereby declare that the particulars given above are true to the best of my knowledge and belief.

**Sd/- Harbhajan Singh**
Signature of Publisher

Dated : 15-1-2005

# ਪ੍ਰੋ. ਸਾਹਿਬ ਸਿੰਘ ਜੀ

ਸ: ਰੂਪ ਸਿੰਘ*

ਵਹਿਮਾਂ-ਭਰਮਾਂ, ਵਿਖਾਵਿਆਂ ਤੋਂ ਨਿਜਾਤ ਪ੍ਰਾਪਤ, ਸਾਦਗੀ-ਸਪੱਸ਼ਟਤਾ, ਗੰਭੀਰ ਸੁਭਾਅ ਦੇ ਮਾਲਕ, ਸ਼੍ਰੋਮਣੀ ਟੀਕਾਕਾਰ, ਵਿਆਕਰਣਵੇਤਾ, ਇਤਿਹਾਸਕਾਰ, ਵਾਰਤਾਕਾਰ ਪ੍ਰੋ: ਸਾਹਿਬ ਸਿੰਘ ਜੀ ਦਾ ਜਨਮ 16 ਫ਼ਰਵਰੀ 1892 ਈ: ਨੂੰ ਪਿਤਾ ਹੀਰਾ ਨੰਦ ਦੇ ਘਰ ਪਿੰਡ ਫੱਤੇਵਾਲੀ, ਜ਼ਿਲ੍ਹਾ ਸਿਆਲਕੋਟ, ਵਿਚ ਹੋਇਆ। ਗਰੀਬੀ ਦੀ ਗੁੜ੍ਹਤੀ ਲੈ ਜੰਮੇ **ਨੱਥੂ ਰਾਮ** (ਬਚਪਨ ਦਾ ਨਾਮ) ਨੇ ਮੁੱਢਲੀ ਵਿਦਿਆ ਰਈਏ ਦੇ ਪ੍ਰਾਇਮਰੀ ਸਕੂਲ ਵਿਚੋਂ ਪ੍ਰਾਪਤ ਕੀਤੀ। 1902 ਈ: ਨੂੰ ਮਿਡਲ ਪੱਧਰ ਦੀ ਵਿਦਿਆ ਪ੍ਰਾਪਤੀ ਦੀ ਸਿੱਕ ਲੈ ਉਹ ਗੋਤਾ ਫਤਹਿਗੜ੍ਹ ਵਿਚ ਦਾਖਲ ਹੋ ਗਏ। ਇਸ ਸਕੂਲ ਤੋਂ 1905 ਈ: ਵਿਚ ਅਠਵੀਂ ਪਾਸ ਕਰ ਨੱਥੂ ਰਾਮ 'ਅੰਮ੍ਰਿਤ ਛਕ' ਸਾਹਿਬ ਸਿੰਘ ਬਣ ਗਿਆ।

20 ਜੁਲਾਈ 1907 ਈ: ਨੂੰ ਸਾਹਿਬ ਸਿੰਘ ਜੀ ਦੇ ਪਿਤਾ ਜੀ ਅਕਾਲ ਚਲਾਣਾ ਕਰ ਗਏ, ਪਰ ਮਰਨ ਤੋਂ ਪਹਿਲਾਂ ਉਹਨਾਂ ਘਰ ਵਿਚ ਹਦਾਇਤ ਕਰ ਦਿੱਤੀ ਕਿ ਜਿਵੇਂ ਕਿਵੇਂ ਹੋ ਸਕੇ, ਔਖ-ਸੌਖ ਨਾਲ ਸਾਹਿਬ ਸਿੰਘ ਨੂੰ ਦਸਵੀਂ ਕਰਵਾਈ ਜਾਏ। ਇਹ ਸੀ ਖਾਹਿਸ਼ ਇਕ ਗਰੀਬ ਅਨਪੜ੍ਹ ਬਾਪ ਦੀ, ਜੋ ਆਪਣੇ ਹੋਣਹਾਰ ਪੁੱਤਰ ਨੂੰ ਹਰ ਹੀਲੇ ਪੜ੍ਹਾਉਣ ਦੀ ਲਗਨ ਲੈ ਜੀਅ ਰਿਹਾ ਸੀ। ਸਾਹਿਬ ਸਿੰਘ ਦੇ ਘਰ ਦੇ ਬਾਕੀ ਮੈਂਬਰਾਂ ਨੇ ਇਸ ਨੂੰ ਪੂਰਾ ਕਰ ਪਿਤਾ ਪ੍ਰਤੀ ਰਿਣ-ਪੂਰਤੀ ਕੀਤੀ।

ਘਰ ਦੀਆਂ ਮਜਬੂਰੀਆਂ ਤੇ ਆਰਥਿਕ ਮੰਦਹਾਲੀ ਕਾਰਨ ਸਾਹਿਬ ਸਿੰਘ ਨੂੰ 1909 ਈ: ਵਿਚ ਸਾਂਗਲੇ ਸਕੂਲ ਵਿਚ ਅਧਿਆਪਕ ਦੀ ਨੌਕਰੀ ਕਰਨੀ ਪਈ। 1910 ਈ: ਇਸ ਨੌਕਰੀ ਤੋਂ ਵੀ ਜੁਆਬ ਮਿਲ ਗਿਆ। ਪਰ 1910 ਈ: ਵਿਚ ਹੀ ਸਿਆਲਕੋਟ ਤੋਂ ਡਾਕਖਾਨੇ ਦੀ ਨੌਕਰੀ ਲਈ ਇੰਟਰਵਿਊ ਦਾ ਸੱਦਾ-ਪੱਤਰ ਆ ਗਿਆ। ਘਰ ਪੈਸੇ ਨਹੀਂ, ਗਰੀਬ ਨੂੰ ਉਧਾਰ ਦੇਣ ਨੂੰ ਕੋਈ ਤਿਆਰ ਨਹੀਂ। ਅਖੀਰ ਘਰ ਦੀ ਸਫ਼ਾਈ ਸੇਵਕਾ ਪਾਸੋਂ ਦੋ ਰੁਪੈ ਉਧਾਰ ਲੈ ਕੰਮ ਸਾਰਿਆ। ਪੈਸਿਆਂ ਦੀ ਥੁੜ ਕਾਰਨ ਇਨ੍ਹਾਂ ਨੂੰ 20 ਮੀਲ ਪੈਦਲ ਸਫ਼ਰ ਕਰਨਾ ਪਿਆ। ਮੰਦੇ ਹਾਲੀਂ ਪਸਰੂਰ ਤੱਕ ਦਾ ਸਫ਼ਰ ਮੁਕਾਇਆ। ਜਿਸ ਬੋਰਡਿੰਗ ਹਾਊਸ ਵਿਚ ਸਾਹਿਬ ਸਿੰਘ ਪੜ੍ਹ ਕੇ ਗਿਆ ਸੀ, ਉਸ ਦੇ ਸਾਹਮਣੇ ਸੜਕ 'ਤੇ ਰਾਤ ਕੱਟਣ ਲਈ ਮਜਬੂਰ ਸੀ। ਮਿੱਟੀ 'ਚ ਰੁਲਦਾ ਇਹ ਹੀਰਾ ਸ: ਪ੍ਰਗਟ ਸਿੰਘ ਦੀ ਨਜ਼ਰੀਂ ਪੈ ਗਿਆ, ਜੋ ਉਸ ਸਕੂਲ ਵਿਚ ਅਧਿਆਪਕ ਸਨ।

ਸ: ਪ੍ਰਗਟ ਸਿੰਘ ਕਹਿਣ ਲੱਗੇ, ਸਾਹਿਬ ਸਿੰਘ! ਤੇਰਾ ਕੀ ਖ਼ਿਆਲ ਹੈ ਕਿ ਇਕ ਸਾਲ ਵਿਚ ਹੀ ਤੇਰਾ ਇਥੇ ਕੋਈ ਜਾਣਕਾਰ ਨਹੀਂ ਰਿਹਾ? ਪ੍ਰਗਟ ਸਿੰਘ ਦੀਆਂ ਅੱਖਾਂ ਸੇਜਲ ਸਨ ਤੇ ਸਾਹਿਬ ਸਿੰਘ ਵੀ ਆਪਣੀ ਗਰੀਬੀ ਉੱਤੇ ਰੋ ਰਿਹਾ ਸੀ। ਰਾਤ ਸ: ਪ੍ਰਗਟ ਸਿੰਘ ਦੇ ਘਰ ਬਿਤਾਈ। ਸਵੇਰੇ ਸ: ਪ੍ਰਗਟ ਸਿੰਘ ਪੁੱਛਣ ਲੱਗੇ, ਸਾਹਿਬ ਸਿੰਘ ਤੂੰ ਅਗਾਂਹ ਸਿਆਲਕੋਟ ਕਿਵੇਂ ਪਹੁੰਚਣਾ ਹੈ? 'ਤੁਰ ਕੇ' ਸਾਹਿਬ ਸਿੰਘ ਦਾ ਸੰਖੇਪ ਉੱਤਰ ਸੀ। 'ਮੈਂ ਤੈਨੂੰ ਤੁਰ ਕੇ ਨਹੀਂ ਜਾਣ ਦੇਵਾਂਗਾ।' ਸ: ਪ੍ਰਗਟ ਸਿੰਘ ਨੇ ਸਾਹਿਬ ਸਿੰਘ ਨੂੰ ਦੋ ਰੁਪਏ ਦਿੱਤੇ ਤੇ ਆਪ ਟਾਂਗੇ 'ਤੇ ਬਿਠਾ ਕੇ ਆਏ। ਇਹੀ ਸਰਦਾਰ ਜੀ ਪਿਛੋਂ ਵੀ ਕਾਲਜ ਦੀ ਪੜ੍ਹਾਈ ਸਮੇਂ ਪ੍ਰੋਫੈਸਰ ਸਾਹਿਬ ਸਿੰਘ ਦੀ ਨਿਰੰਤਰ ਮਦਦ ਕਰਦੇ ਰਹੇ।

ਕੁਝ ਸਮਾਂ ਸਾਹਿਬ ਸਿੰਘ ਨੇ ਡਾਕਖਾਨੇ ਦੀ ਨੌਕਰੀ ਕਰ ਅਸਤੀਫ਼ਾ ਦੇ ਦਿੱਤਾ ਤਾਂ ਜੋ ਕਾਲਜ ਦਾਖ਼ਲ ਹੋ ਉਚੇਰੀ ਵਿਦਿਆ ਪ੍ਰਾਪਤ ਕੀਤੀ ਜਾ ਸਕੇ। ਇਸ ਨੌਕਰੀ ਤੋਂ ਸਾਹਿਬ ਸਿੰਘ ਨੂੰ 20 ਰੁਪਏ ਮਾਸਿਕ ਵੇਤਨ ਮਿਲਦਾ ਸੀ, ਪਰ ਪ੍ਰੋ: ਸਾਹਿਬ ਸਿੰਘ ਨੇ ਅਸਤੀਫ਼ਾ ਕਿਉਂ ਦਿੱਤਾ। ਪ੍ਰੋ: ਸਾਹਿਬ ਸਿੰਘ ਦੀ ਜ਼ਬਾਨੀ :

'ਮੈਂ ਬਣਿਆ ਬਣਾਇਆ ਰੁਜ਼ਗਾਰ ਛੱਡ ਕੇ ਠੰਢੇ ਦੁੱਧ ਨੂੰ ਫੂਕਾਂ ਨਹੀਂ ਸਾਂ ਮਾਰ ਰਿਹਾ, ਨਾ ਹੀ ਮੈਨੂੰ ਕਾਲਜ ਦੇ ਰੰਗ-ਤਮਾਸ਼ਿਆਂ ਦੀ ਕੋਈ ਲਿੱਲ ਸੀ। ਅਸਲ ਗੱਲ ਇਉਂ ਸੀ :

ਘਰ ਰਹਿ ਕੇ ਮੈਨੂੰ ਪਤਾ ਲੱਗਣਾ ਸ਼ੁਰੂ ਹੋਇਆ ਕਿ 'ਅਸੀਂ' ਤਾਂ ਕਰਜ਼ਾਈ ਹਾਂ, ਭਾਰੇ ਕਰਜ਼ੇ ਹੇਠ ਨੱਪੇ ਹੋਏ ਹਾਂ। ਉਸ ਕਰਜ਼ੇ ਦਾ ਮਾਹਵਾਰੀ ਸੂਦ ਇਤਨਾ ਸੀ ਕਿ ਮੇਰੀ ਹਰ ਮਹੀਨੇ ਦੀ ਤਨਖ਼ਾਹ ਸਿਰਫ਼ ਸੂਦ ਵਾਸਤੇ ਵੀ ਪੂਰੀ ਨਹੀਂ ਸੀ ਉਤਰਦੀ। ਮੈਂ ਦਸੰਬਰ 1908 ਵਿਚ ਦਸਵੀਂ ਦਾ ਦਾਖ਼ਲਾ ਭੇਜਿਆ ਸੀ। ਉਹ ਰੁਪਿਆ ਮੇਰੀ ਵਿਧਵਾ ਭੂਆ (ਰਾਧੀ) ਨੇ ਆਪਣੀਆਂ ਟੂੰਬਾਂ ਗਹਿਣੇ ਪਾ ਕੇ ਲੈ ਦਿੱਤਾ ਸੀ। ਤਦੋਂ ਵੀ ਕਰਜ਼ਾ ਹੀ ਚੁੱਕਿਆ ਗਿਆ ਸੀ ਤੇ ਉਹ ਭੀ ਸਾਡੇ ਸਿਰ ਸੀ। ਘਰ ਦੇ ਹੋਰ ਨਿੱਕੇ-ਮੋਟੇ ਖਰਚੇ ਵਾਸਤੇ ਵੀ ਵੇਲੇ-ਕੁਵੇਲੇ ਕਰਜ਼ਾ ਹੀ ਲਿਆ ਜਾਣਾ ਸੀ।

ਮੈਂ ਵੇਖ ਲਿਆ ਸੀ ਕਿ ਮੇਰੀ ਘਾਲ-ਕਮਾਈ ਤਾਂ ਭੰਗ ਦੇ ਭਾੜੇ ਹੀ ਜਾ ਰਹੀ ਸੀ। ਜੇ ਮੈਂ ਇਹ ਨੌਕਰੀ ਕਰੀ ਜਾਵਾਂ ਤਾਂ ਪਿਛਲਾ ਕਰਜ਼ਾ ਜਿਉਂ ਦਾ ਤਿਉਂ ਸਾਡੇ ਸਿਰ ਖਲੋਤਾ ਰਹਿਣਾ ਹੈ ਤੇ ਅਗੇਰੇ ਜਿਉਂ-ਜਿਉਂ ਟੱਬਰ ਦੇ ਖਰਚੇ ਵਧਦੇ ਜਾਣੇ ਹਨ, ਕਰਜ਼ਾ ਵੀ ਵਧਦਾ ਹੀ ਜਾਏਗਾ। ਦੂਸਰੇ ਪਾਸੇ ਜੇ ਮੈਂ ਬੀ. ਏ. ਪਾਸ ਕਰ ਜਾਵਾਂ ਤਾਂ ਇਹ ਸਾਰਾ ਕਰਜ਼ਾ ਦੋ-ਚਾਰ ਸਾਲਾਂ ਵਿਚ ਲਹਿ ਜਾਣ ਦੀ ਸੰਭਾਵਨਾ ਹੋ ਸਕਦੀ ਹੈ!

ਪ੍ਰੋ: ਸਾਹਿਬ ਸਿੰਘ ਨੇ ਜਿਸ ਸਮੇਂ ਡਾਕਖਾਨੇ ਦੀ ਨੌਕਰੀ ਛੱਡੀ ਤਾਂ ਉਨ੍ਹਾਂ ਪਾਸ ਦੋ ਰੁਪਏ ਨਗਦ, ਇਕ ਕਮੀਜ਼

*ਮੀਤ ਸਕੱਤਰ (ਪ੍ਰ:), ਸ਼੍ਰੋ. ਗੁ. ਪ੍ਰ. ਕਮੇਟੀ, ਅੰਮ੍ਰਿਤਸਰ।

ਪਜਾਮਾ ਤੇ ਇਕ ਅੱਧ-ਹੰਢੀ ਜੁੱਤੀ ਸੀ। ਲਾਹੌਰ ਸਰਕਾਰੀ ਕਾਲਜ ਦਾਖ਼ਲ ਹੋਣ ਲਈ ਜਦ ਪ੍ਰੋ: ਸਾਹਿਬ ਸਿੰਘ ਪੰਡਤ ਵਿਤਸਤ ਪ੍ਰਸਾਦਿ ਨੂੰ ਮਿਲੇ ਤਾਂ ਪੰਡਤ ਜੀ ਕਹਿਣ ਲੱਗੇ, 'ਅੱਜ ਤੂੰ ਆਪਣਾ ਸਮਾਨ ਰਾਮ ਨੱਥਾ ਮੱਲ ਦੇ ਕੋਲ ਹੀ ਰੱਖ ਲੈ, ਭਲਕੇ ਤੈਨੂੰ ਕਾਲਜ ਦਾਖ਼ਲ ਕਰਵਾ ਦਿਆਂਗਾ। ਪਰ ਸਾਹਿਬ ਸਿੰਘ ਪਾਸ ਰੱਖਣ ਲਈ ਹੈ ਹੀ ਕੀ ਸੀ? ਉਨ੍ਹਾਂ ਪਾਸ ਜੋ ਸਾਮਾਨ ਸੀ, ਉਸ ਨੂੰ ਕਿਤੇ ਰੱਖਣ ਦੀ ਲੋੜ ਹੀ ਨਹੀਂ ਸੀ। ਪੰਡਤ ਜੀ ਬੜੇ ਹੈਰਾਨ ਹੋਏ ਤੇ ਕਹਿਣ ਲੱਗੇ, 'ਹੱਛਾ ਭਲਕੇ ਸਵੇਰੇ ਆ ਜਾਈਂ, ਪਹਿਲਾਂ ਮੈਂ ਤੇਰੇ ਵਾਸਤੇ ਕੱਪੜੇ ਤਿਆਰ ਕਰਵਾਂਗਾ ਤੇ ਫਿਰ ਤੈਨੂੰ ਕਾਲਜ ਦਾਖ਼ਲ ਕਰਵਾ ਦਿਆਂਗਾ।'

ਅਗਲੇ ਦਿਨ ਪੰਡਤ ਜੀ ਨੇ ਸਾਹਿਬ ਸਿੰਘ ਨੂੰ ਤਿੰਨ ਪਜਾਮੇ ਕਮੀਜ਼ ਸਵਾ ਕੇ ਦਿੱਤੇ ਤੇ ਸਰਕਾਰੀ ਕਾਲਜ ਵਿਚ ਆਪਣੇ ਰਸੂਖ ਨਾਲ ਅੱਧੀ ਫੀਸ ਮੁਆਫ਼ ਕਰਵਾ ਦਿੱਤੀ। ਵਾਹ ਹਮਦਰਦੋ! ਵਾਹ!

ਸਰਕਾਰੀ ਕਾਲਜ ਲਾਹੌਰ ਵਿਚ ਪੜ੍ਹਨਾ ਕੋਈ ਆਸਾਨ ਕੰਮ ਨਹੀਂ ਸੀ। ਕਾਲਜ ਵਿਚ ਪੜ੍ਹਦੇ ਤੇ ਐਸ਼ੋ-ਇਸ਼ਰਤ ਕਰਦੇ ਸਨ ਅਮੀਰਾਂ-ਜਾਗੀਰਦਾਰਾਂ ਦੇ ਲੜਕੇ। ਗਰੀਬਾਂ ਲਈ ਕਾਲਜ ਵਿਚ ਕੋਈ ਥਾਂ ਨਹੀਂ। ਇਹ ਉਸ ਸਮੇਂ ਵੀ ਸੱਚ ਸੀ ਤੇ ਅੱਜ ਵੀ। ਪਰ ਪ੍ਰੋ: ਸਾਹਿਬ ਸਿੰਘ ਨਾਲ ਜੋ ਬੀਤੀ, ਉਸ ਦਾ ਅੰਦਾਜ਼ਾ ਹੇਠਲੇ ਵਾਰਤਾਲਾਪ ਤੋਂ ਸਹਿਜੇ ਹੀ ਹੋ ਜਾਂਦਾ ਹੈ:

ਮੈਂ ਪੁੱਛਿਆ, "ਹਜ਼ਾਰਾ ਸਿੰਘ ਜੀ! ਕਦੋਂ ਚੱਲਣਾ ਹੈ ਲਾਹੌਰ ਨੂੰ?" ਮੈਨੂੰ ਕਹਿਣ ਲੱਗਾ, "ਕਿਉਂ! ਤੂੰ ਕਿਉਂ ਪੁੱਛਦਾ ਹੈਂ?" ਮੈਂ ਉੱਤਰ ਦਿੱਤਾ, "ਮੈਂ ਵੀ ਬੀ. ਏ. ਕਰਨ ਵਾਸਤੇ ਗੌਰਮਿੰਟ ਕਾਲਜ ਵਿਚ ਹੀ ਦਾਖ਼ਲਾ ਲੈਣਾ ਹੈ।" ਹਜ਼ਾਰਾ ਸਿੰਘ ਨੇ ਮੈਥੋਂ ਇਹ ਸੁਣ ਕੇ ਬੜਾ ਨੱਕ ਚੜ੍ਹਾਇਆ ਤੇ ਕਹਿਣ ਲੱਗਾ, "ਸ਼ਕਲ ਤਾਂ ਵੇਖ! ਗਵਰਨਮੈਂਟ ਕਾਲਜ ਵਿਚ ਦਾਖ਼ਲ ਹੋਣ ਵਾਲੇ ਦੀ। ਤੂੰ ਦਸ ਸਾਲ ਇਕ ਕੋਟ ਨਾਲ ਗੁਜ਼ਾਰੇ ਹਨ ਤੇ ਉਥੇ ਲੜਕੇ ਇਕ ਦਿਨ ਵਿਚ ਦਸ-ਦਸ ਕੋਟ ਬਦਲਦੇ ਹਨ। ਜਾਤ ਦੀ ਕੋਹੜ ਕਿਰਲੀ ਤੇ ਸ਼ਤੀਰਾਂ ਨੂੰ ਜੱਫੇ!"

ਗੱਲ ਸੱਚੀ ਆਖੀ ਸੀ ਪਰ ਮੈਨੂੰ ਜ਼ਰਾ ਚੋਭ ਲੱਗੀ। ਮੈਂ ਕਿਹਾ, "ਹਜ਼ਾਰਾ ਸਿੰਘ ਜੀ! ਮੈਂ ਉਥੇ ਸਿਰਫ਼ ਪੜ੍ਹਨ ਜਾਣਾ ਹੈ, ਕੋਟ ਪਾਉਣ ਦੀ ਜਾਚ ਸਿੱਖਣ ਨਹੀਂ।"

ਠੀਕ ਹੀ ਪ੍ਰੋ: ਸਾਹਿਬ ਸਿੰਘ ਕਾਲਜ ਵਿਚ ਪੜ੍ਹਨ ਗਏ ਸਨ ਤੇ ਉਨ੍ਹਾਂ ਪੜ੍ਹ ਕੇ ਵਿਖਾਇਆ ਵੀ। ਉਨ੍ਹਾਂ ਦਾ ਪੜ੍ਹਨ ਜਾਣਾ ਤੇ ਪੜ੍ਹਨਾ ਕਿਤਨਾ ਪ੍ਰੇਰਨਾਮਈ ਹੈ ਸਾਡੇ ਵਰਗੇ ਹਜ਼ਾਰਾਂ ਗਰੀਬਾਂ ਲਈ ਜਿਹੜੇ 21ਵੀਂ ਸਦੀ ਵਿਚ ਪੁੱਜ ਕੇ ਵੀ ਗੁਰਬਤ ਵਾਲਾ ਜੀਵਨ ਜਿਉਂ ਰਹੇ ਹਨ। ਪਰ ਨਿਸ਼ਾਨਾ ਤੇ ਲਗਨ ਸਾਹਿਬ ਸਿੰਘ ਵਾਲੀ ਲੈ ਕੇ ਚੱਲਣਾ ਪਵੇਗਾ। ਲੂਣ-ਮਿਰਚ ਖਾਈਏ ਤੇ ਨੱਕ ਦੀ ਸੇਧ ਜਾਈਏ ਤਾਂ ਪੜ੍ਹਨਾ ਮੁਸ਼ਕਿਲ ਕੰਮ ਨਹੀਂ।

ਬੀ. ਏ. ਕਰਨ ਉਪਰੰਤ ਇਨ੍ਹਾਂ ਦੀ 8 ਸਤੰਬਰ 1915 ਨੂੰ ਖਾਲਸਾ ਹਾਈ ਸਕੂਲ ਫਰੂਕਾ ਵਿਚ ਅਧਿਆਪਕ ਦੀ ਨਿਯੁਕਤੀ ਹੋ ਗਈ। ਇਸ ਸੇਵਾ ਲਈ ਇਨ੍ਹਾਂ ਨੂੰ 75 ਰੁਪਏ ਮਾਸਿਕ ਵੇਤਨ ਤੇ 12 ਰੁਪਏ ਮਾਸਿਕ ਬੋਰਡਿੰਗ ਹਾਊਸ ਦੇ ਸੁਪਰੰਟੈਂਡੰਟ ਦੀ ਸੇਵਾ ਦਾ ਸੇਵਾ-ਫਲ ਮਿਲਦਾ ਸੀ। ਮਈ 1917 ਵਿਚ ਸਾਹਿਬ ਸਿੰਘ ਨੇ ਇਸ ਤਨਖਾਹ ਨਾਲ ਘਰ ਦਾ ਸਾਰਾ ਕਰਜ਼ਾ ਉਤਾਰਿਆ ਅਤੇ ਭੂਆ ਰਾਧੀ ਦੀਆਂ ਗਹਿਣੇ ਪਈਆਂ ਟੂੰਬਾਂ ਛੁਡਵਾਈਆਂ। ਗੁਰੂ ਨਾਨਕ ਖਾਲਸਾ ਕਾਲਜ ਗੁਜਰਾਂਵਾਲਾ ਵਿਚ ਇਨ੍ਹਾਂ ਦੀ ਨਿਯੁਕਤੀ 1917 ਵਿਚ ਹੋ ਗਈ। ਚਾਰ ਸਾਲ ਇਥੇ ਸੇਵਾ ਕਰ ਇਥੋਂ ਵੀ ਅਸਤੀਫ਼ਾ ਦੇ ਦਿੱਤਾ। 21 ਜੁਲਾਈ 1921 ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਚ ਬਤੌਰ ਮੀਤ ਸਕੱਤਰ ਵਜੋਂ ਸੇਵਾ ਸ਼ੁਰੂ ਕਰ ਦਿੱਤੀ।

ਦਸੰਬਰ 1920 ਵਿਚ ਸਾਹਿਬ ਸਿੰਘ ਨੂੰ ਪਹਿਲੀ ਵਾਰ ਗੁਰਬਾਣੀ ਵਿਆਕਰਣ ਦੀ ਸਮਝ ਲੱਗੀ ਜਦ ਉਨ੍ਹਾਂ ਰਾਮਕਲੀ ਦੀ ਵਾਰ ਮਹਲਾ ਪੰਜਵਾਂ ਦਾ ਪਾਠ ਕਰਦਿਆਂ ਇਕੋ ਹੀ ਲਫ਼ਜ਼ 'ਆਹਰ' ਨੂੰ ਤਿੰਨ ਵੱਖ-ਵੱਖ ਰੂਪਾਂ ਵਿਚ ਦੇਖਿਆ :

**ਆਹਰ ਸਭਿ ਕਰਦਾ ਫਿਰੈ**
**ਆਹਰੁ ਇਕੁ ਨ ਹੋਇ॥**
**ਨਾਨਕ ਜਿਤੁ ਆਹਰਿ ਜਗੁ ਉਧਰੈ**
**ਵਿਰਲਾ ਬੂਝੈ ਕੋਇ॥** *(੯੬੫)*

ਪਰ ਦਫ਼ਤਰੀ ਕੰਮ ਤੇ ਗੁਰਬਾਣੀ ਵਿਆਕਰਣ ਦੀ ਸਮਝ ਦੋ ਆਪਸ ਵਿਰੋਧੀ ਕੰਮ ਸਨ। ਗੁਰੂ ਕੇ ਬਾਗ ਦੇ ਮੋਰਚੇ ਸਮੇਂ ਇਨ੍ਹਾਂ ਨੂੰ ਜੇਲ੍ਹ ਯਾਤਰਾ ਵੀ ਕਰਨੀ ਪਈ। ਦਫ਼ਤਰ ਦੇ ਕੰਮ ਤੋਂ ਸੁਤੰਤਰ ਹੋ ਗਏ ਸਨ, ਹੁਣ ਪ੍ਰੋ: ਸਾਹਿਬ ਸਿੰਘ ਨੇ ਜੇਲ੍ਹ ਵਿਚ ਆਪਣਾ ਸਾਰਾ ਸਮਾਂ ਗੁਰਬਾਣੀ ਵਿਆਕਰਣ ਨੂੰ ਸਮਝਣ ਵਾਲੇ ਪਾਸੇ ਲਗਾ ਦਿੱਤਾ। ਜੇਲ੍ਹ ਦਾ ਵਿਹਲ ਇਨ੍ਹਾਂ ਲਈ ਰਾਸ ਆ ਗਿਆ। ਜੇਲ੍ਹ ਦੀ ਰਿਹਾਈ ਤੋਂ ਪਿਛੋਂ ਫਿਰ ਦਫ਼ਤਰੀ ਕੰਮ ਸ਼ੁਰੂ ਹੋ ਗਿਆ। **ਅਖੀਰ ਇਨ੍ਹਾਂ 13 ਸਤੰਬਰ 1927 ਈ: ਵਿਚ ਸ਼੍ਰੋਮਣੀ ਕਮੇਟੀ ਦੇ ਮੀਤ ਸਕੱਤਰ ਦੀ ਪਦਵੀ ਤੋਂ ਅਸਤੀਫ਼ਾ ਦੇ ਦਿੱਤਾ। ਮੀਤ ਸਕੱਤਰ ਵਜੋਂ ਇਨ੍ਹਾਂ ਨੂੰ ਉਸ ਸਮੇਂ 250 ਰੁਪਏ ਮਾਸਿਕ ਤਨਖ਼ਾਹ ਮਿਲਦੀ ਸੀ ਪਰ ਦਫ਼ਤਰੀ ਕੰਮ ਤੋਂ ਨਿਜਾਤ ਪ੍ਰਾਪਤ ਕਰਨ ਲਈ ਗੁਰੂ ਨਾਨਕ ਖਾਲਸਾ ਕਾਲਜ ਗੁਜਰਾਂਵਾਲੇ ਵਿਚ 150 ਰੁਪਏ ਮਾਸਿਕ ਹੀ ਪ੍ਰਵਾਨ ਕਰ ਲਏ। ਇਹ ਗਿਆਨ ਪ੍ਰਾਪਤੀ ਦੀ ਸਿੱਕ ਤੇ ਕੁਝ ਕਰ ਗੁਜ਼ਰਨ ਦੀ ਜਗਿਆਸਾ ਦੀ ਚਰਮ ਸੀਮਾ ਹੀ ਕਹੀ ਜਾ ਸਕਦੀ ਹੈ।**

1929 ਈ: ਵਿਚ ਖਾਲਸਾ ਕਾਲਜ ਅੰਮ੍ਰਿਤਸਰ ਤੋਂ ਸੱਦਾ ਪੱਤਰ ਮਿਲਣ 'ਤੇ ਪ੍ਰੋ: ਸਾਹਿਬ ਸਿੰਘ ਨੂੰ ਗੁਜਰਾਂਵਾਲਾ ਕਾਲਜ ਤੋਂ ਵਿਹਲਾ ਕਰ ਦਿੱਤਾ ਗਿਆ। ਪਰ ਦੇਖੋ ਗਰੀਬ ਦੀ ਦੁਨੀਆਂ ਕਿ ਅਗੋਂ ਖਾਲਸਾ ਕਾਲਜ ਵਾਲਿਆਂ ਨੇ ਰਾਜਨੀਤਕ ਕਾਰਨਾਂ ਕਰਕੇ ਸਰਵਿਸ ਤੋਂ ਇਨਕਾਰ ਕਰ ਦਿੱਤਾ। ਸਾਹਿਬ ਸਿੰਘ ਹੁਣ ਫਿਰ ਵਿਹਲਾ ਸੀ। ਮਜਬੂਰੀ ਵਸ ਸਾਹਿਬ ਸਿੰਘ ਨੂੰ ਦੁਬਾਰਾ ਸ਼੍ਰੋਮਣੀ ਕਮੇਟੀ ਵਿਚ ਸੁਪਰਡੈਂਟ ਦੀ ਪਦਵੀ 'ਤੇ ਸੇਵਾ ਕਰਨੀ ਪਈ ਪਰ ਹੁਣ 150 ਰੁਪਏ ਮਾਸਿਕ ਵੇਤਨ 'ਤੇ ਹੀ ਸਬਰ ਕਰਨਾ ਪਿਆ। ਗਰੀਬੀ ਤੇ ਮਜਬੂਰੀ

ਕੀ ਕੀ ਨਹੀਂ ਕਰਵਾਉਂਦੀ।

ਇਕ ਵਾਰ ਪ੍ਰੋ: ਸਾਹਿਬ ਸਿੰਘ ਨੂੰ ਸੁਪਨਾ ਆਇਆ ਕਿ ਮੈਂ ਖਾਲਸਾ ਕਾਲਜ ਅੰਮ੍ਰਿਤਸਰ ਵਿਚ ਪ੍ਰੋਫੈਸਰ ਲੱਗ ਗਿਆ ਹਾਂ। ਦਰਿਆ-ਦਿਲ ਸਾਹਿਬ ਸਿੰਘ ਨੇ ਸੁਪਨੇ ਸੰਬੰਧੀ ਖਾਲਸਾ ਕਾਲਜ ਦੇ ਪ੍ਰਿੰਸੀਪਲ ਨੂੰ ਪੱਤਰ ਲਿਖ ਭੇਜਿਆ ਕਿ ਮੈਨੂੰ ਕਾਲਜ ਵਿਚ ਪ੍ਰੋਫੈਸਰ ਰੱਖ ਲਿਆ ਜਾਵੇ। ਪ੍ਰਿੰਸੀਪਲ ਖਾਲਸਾ ਕਾਲਜ ਦਾ ਉੱਤਰ ਸੀ : "I do not believe in dreams."

ਖ਼ੈਰ! ਸਾਹਿਬ ਸਿੰਘ ਨੇ 4 ਨਵੰਬਰ 1929 ਈ: ਤੋਂ 12 ਅਕਤੂਬਰ 1952 ਈ: ਤੱਕ ਖਾਲਸਾ ਕਾਲਜ ਅੰਮ੍ਰਿਤਸਰ ਵਿਚ ਲਗਾਤਾਰ ਪ੍ਰੋਫੈਸਰ ਵਜੋਂ ਸੇਵਾ ਕਰਨ ਦਾ ਸੁਪਨਾ ਸਾਕਾਰ ਕਰ ਦਿਖਾਇਆ। ਪਰ ਪ੍ਰੋ: ਸਾਹਿਬ ਹੁਣ ਵੀ ਬਹੁਤ ਅਮੀਰ ਨਹੀਂ ਸੀ ਹੋ ਸਕੇ। ਕੇਵਲ ਗੁਜ਼ਾਰਾ ਠੀਕ-ਠਾਕ ਹੋਣ ਲੱਗ ਪਿਆ ਸੀ। ਇਸ ਦਾ ਇਕ ਕਾਰਨ ਇਨ੍ਹਾਂ ਦੀ ਆਪਣੀ ਗਿਆਨ-ਪ੍ਰਾਪਤੀ ਦੀ ਅਮੁੱਕ ਜਗਿਆਸਾ, ਤੇ ਦੂਸਰਾ, ਬੱਚਿਆਂ ਨੂੰ ਉਚੇਰੀ ਵਿਦਿਆ ਦਿਵਾਉਣ ਦਾ ਨਿਸ਼ਾਨਾ। ਪ੍ਰੋ: ਸਾਹਿਬ ਸਿੰਘ ਦੀ ਜ਼ਬਾਨੀ ਇਕ ਵਾਕਿਆ :

"ਇਕ ਵਾਰੀ ਮੇਰੇ ਵੱਡੇ ਲੜਕੇ ਨੇ ਮੈਨੂੰ ਆਖਿਆ, 'ਭਾਈਆ ਜੀ! ਇਹ ਕੋਟ ਨਾ ਪਾਇਆ ਕਰੋ, ਇਹ ਚੰਗਾ ਨਹੀਂ ਲੱਗਦਾ, ਇਸ ਦਾ ਰੰਗ ਖ਼ਰਾਬ ਹੋ ਗਿਐ।" ਮੈਂ ਉੱਤਰ ਦਿੱਤਾ, "**ਕਰਤਾਰ! ਇਤਨੀ ਤਨਖ਼ਾਹ ਨਾਲ ਦੋਵੇਂ ਗੱਲਾਂ ਨਹੀਂ ਹੋ ਸਕਦੀਆਂ, ਕਿ ਤੁਸੀਂ ਪੜ੍ਹੋ ਵੀ ਤੇ ਮੈਂ ਚੰਗੇ ਕੋਟ ਭੀ ਪਾਵਾਂ। ਮੇਰੇ ਕੋਟ ਜ਼ਰੂਰੀ ਨਹੀਂ। ਤੁਹਾਡੀ ਪੜ੍ਹਾਈ ਵਧੀਕ ਜ਼ਰੂਰੀ ਹੈ।**" ਵਾਹ! ਪ੍ਰੋਫੈਸਰ ਸਾਹਿਬ, ਵਾਹ!

1954 ਈ: ਵਿਚ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਨਵੇਂ ਸਿਰਿਓਂ ਖੁਲ੍ਹਿਆ ਤਾਂ ਇਨ੍ਹਾਂ ਦੀ ਨਿਯੁਕਤੀ ਪ੍ਰਿੰਸੀਪਲ ਵਜੋਂ ਹੋ ਗਈ। 15 ਮਈ 1962 ਈ: ਨੂੰ ਇਸ ਸੇਵਾ ਤੋਂ ਵੀ ਅਸਤੀਫ਼ਾ ਦੇ ਦਿੱਤਾ। 1968 ਵਿਚ ਇਨ੍ਹਾਂ ਦੇ ਲੜਕੇ ਡਾ: ਦਲਜੀਤ ਸਿੰਘ ਦੀ ਬਦਲੀ ਪਟਿਆਲੇ ਹੋ ਗਈ, ਜਿਸ ਕਰਕੇ ਪ੍ਰੋ: ਸਾਹਿਬ ਸਿੰਘ ਨੂੰ ਪਟਿਆਲੇ ਜਾਣਾ ਪਿਆ। ਉਥੇ ਵੀ ਵਿਹਲੇ ਨਹੀਂ ਰਹੇ, ਸਗੋਂ ਪ੍ਰਿੰਸੀਪਲ ਸਤਿਬੀਰ ਸਿੰਘ ਜੀ ਦੇ ਕਹਿਣ 'ਤੇ ਗੁਰਮਤਿ ਕਾਲਜ ਵਿਚ ਇਕ ਪੀਰਡ ਲੈਣ ਲੱਗ ਪਏ।

ਪ੍ਰੋ: ਸਾਹਿਬ ਸਿੰਘ ਜੀ ਦੀ ਸਾਹਿਤ ਸਿਰਜਣਾ ਨੂੰ ਬਿਆਨਣਾ ਇਸ ਲੇਖ ਵਿਚ ਅਸੰਭਵ ਹੈ। ਉਨ੍ਹਾਂ ਨੇ ਗੁਰਬਾਣੀ ਵਿਆਕਰਣ, ਸਮੁੱਚੇ ਗੁਰੂ ਗ੍ਰੰਥ ਸਾਹਿਬ ਦਾ ਟੀਕਾ '**ਗੁਰੂ ਗ੍ਰੰਥ ਸਾਹਿਬ ਦਰਪਣ**', **40 ਦੇ ਕਰੀਬ ਧਾਰਮਿਕ-ਇਤਿਹਾਸਕ ਮਹੱਤਤਾ ਵਾਲੀਆਂ ਪੁਸਤਕਾਂ ਰਚ ਕੇ ਗੁਰਮਤਿ ਸਾਹਿਤ ਨੂੰ ਅਮੀਰ ਕੀਤਾ।** ਆਪ ਦੀ ਗੁਰਮਤਿ-ਸਾਹਿਤ ਦੀ ਸੇਵਾ ਨੂੰ ਧਿਆਨ ਵਿਚ ਰੱਖਦਿਆਂ 'ਪੰਜਾਬੀ ਯੂਨੀਵਰਸਿਟੀ, ਪਟਿਆਲਾ' ਨੇ **7 ਜਨਵਰੀ 1971 ਨੂੰ ਆਪ ਜੀ ਨੂੰ ਡੀ. ਲਿਟ. ਦੀ ਡਿਗਰੀ ਪ੍ਰਦਾਨ ਕੀਤੀ।**

ਪ੍ਰੋ: ਸਾਹਿਬ ਸਿੰਘ ਦੀ ਸਿੱਖੀ ਪ੍ਰਤੀ ਪ੍ਰੀਤ ਤੇ ਗੁਰਮਤਿ ਵਿਚ ਅਪਾਰ ਨਿਸ਼ਠਾ ਦਾ ਅੰਦਾਜ਼ਾ ਪ੍ਰੋ: ਸਾਹਿਬ ਦੇ ਜੀਵਨ-ਦਰਸ਼ਨ ਤੇ ਕਿਰਤਾਂ ਤੋਂ ਸਹਿਜੇ ਹੀ ਹੋ ਜਾਂਦਾ ਹੈ। ਗੁਰਬਾਣੀ ਪ੍ਰਤੀ ਉਨ੍ਹਾਂ ਦੇ ਝੁਕਾਅ ਤੇ ਲਗਾਓ ਦਾ ਪ੍ਰਗਟਾਵਾ ਕਰਦੀ ਇਕ ਛੋਟੀ ਜਿਹੀ ਘਟਨਾ ਪਾਠਕਾਂ ਦੀ ਸੇਵਾ ਵਿਚ ਹਾਜ਼ਰ ਕਰਨੀ ਜ਼ਰੂਰੀ ਸਮਝਦਾ ਹਾਂ :

ਪੰਜਾਬ ਸਕੂਲ ਐਜੂਕੇਸ਼ਨ ਬੋਰਡ ਵਲੋਂ ਪ੍ਰੋ: ਸਾਹਿਬ ਸਿੰਘ ਜੀ ਨੂੰ ਪੰਜਾਬੀ ਦੀਆਂ ਵਿਆਕਰਣਾਂ ਦਾ ਸੈੱਟ ਤਿਆਰ ਕਰਨ ਲਈ ਬੇਨਤੀ ਕੀਤੀ ਗਈ ਜਿਸ ਬਦਲੇ ਇਨ੍ਹਾਂ ਨੂੰ 20,000 ਰੁਪਏ ਦਾ ਸੇਵਾ ਫਲ ਦਿੱਤਾ ਜਾਣਾ ਸੀ, ਪਰ ਇਨ੍ਹਾਂ ਇਹ ਕਹਿ ਕੇ ਇਨਕਾਰ ਕਰ ਦਿੱਤਾ, "**ਮੇਰੇ ਪਾਸ ਜੋ ਸਮਾਂ ਹੈ ਉਸਦਾ ਇਕ-ਇਕ ਪਲ ਗੁਰੂ ਲਈ ਹੈ, ਵਿਆਕਰਣਾਂ ਲਿਖ ਕੇ ਪੈਸੇ ਕਮਾਉਣ ਲਈ ਹੋਰ ਬਥੇਰੇ।**"

ਜੀਵਨ ਦੇ ਅੰਤਲੇ ਸਾਲਾਂ ਵਿਚ ਆਪ ਨੂੰ ਪਾਰਕਿਨਸਨ ਰੋਗ ਨੇ ਆ ਘੇਰਿਆ ਜੋ ਜਾਨ ਲੇਵਾ ਸਾਬਤ ਹੋਇਆ। ਆਪ 29 ਅਕਤੂਬਰ, 1977 ਨੂੰ ਸਿੱਖ ਪੰਥ ਨੂੰ ਸਦੀਵੀ ਵਿਛੋੜਾ ਦੇ ਗਏ।

ਪ੍ਰੋ: ਸਾਹਿਬ ਸਿੰਘ ਵਰਗੇ ਅਮੁੱਲੇ ਲਾਲ ਧਰਤੀ 'ਤੇ ਕਦੀ-ਕਦੀ ਹੀ ਆਇਆ ਕਰਦੇ ਹਨ ਜੋ ਆਪਣੀ ਘਾਲ-ਕਮਾਈ ਨਾਲ ਨਵੇਂ ਕੀਰਤੀਮਾਨ ਸਥਾਪਿਤ ਕਰ, ਮਾਨਵਤਾ ਲਈ ਪਥ-ਪ੍ਰਦਰਸ਼ਨ ਕਰਦੇ ਹਨ। ਅਜਿਹੀ ਪ੍ਰਤਿਭਾ ਨੂੰ ਬਾਰ-ਬਾਰ ਯਾਦ ਕਰ, ਪ੍ਰੇਰਨਾ ਲੈ ਜੀਵਨ ਵਿਚ ਅਪਣਾਉਣਾ ਹੀ ਯੋਗ ਹੈ।

# ਬਹੁਤੇ ਰੋਗਾਂ ਨੂੰ ਸੱਦਾ ਦਿੰਦਾ ਹੈ ਤਣਾਓ

ਡਾ: ਪਰਮਜੀਤ ਸਿੰਘ

ਪ੍ਰੇਸ਼ਾਨੀਆਂ, ਉਲਝਣਾਂ, ਰੁਝੇਵੇਂ! ਕੀ ਤੁਹਾਨੂੰ ਕਦੇ ਇਨ੍ਹਾਂ ਤੋਂ ਵਿਹਲ ਮਿਲੀ ਹੈ? ਕੀ ਤੁਸੀਂ ਕਦੇ ਅੱਧਾ ਘੰਟਾ ਆਪਣੇ ਦਿਮਾਗ਼, ਆਪਣੇ ਸਰੀਰ ਨੂੰ ਇਨ੍ਹਾਂ ਰੋਜ਼ਮਰ੍ਹਾ ਦੀਆਂ ਪ੍ਰੇਸ਼ਾਨੀਆਂ ਤੋਂ ਖਾਲੀ ਕਰਕੇ ਸਰੀਰ ਨੂੰ ਢਿੱਲਾ ਛੱਡ ਕੇ ਬੈਠੇ ਹੋ? ਸ਼ਾਇਦ ਕਦੇ ਨਹੀਂ। ਜੇ ਕਦੇ ਥੋੜ੍ਹੀ ਵਿਹਲ ਮਿਲੀ ਤਾਂ ਟੀ. ਵੀ. ਲਗਾ ਕੇ ਬੈਠ ਗਏ ਕਿ ਦਿਮਾਗ਼ ਨੂੰ ਆਰਾਮ ਮਿਲੇਗਾ, ਪਰ ਟੀ. ਵੀ. ਔਨ ਕਰਦੇ ਹੀ ਦੁਨੀਆਂ ਭਰ ਦੀਆਂ ਖ਼ਬਰਾਂ, ਕਿਤੇ ਗੱਡੀ ਨੂੰ ਅੱਗ ਲੱਗ ਗਈ ਅਤੇ ਕਿਤੇ ਮਨਮੋਹਨ, ਮੁਸ਼ੱਰਫ਼ ਮਿਲਣ ਦੀਆਂ ਯੋਜਨਾਵਾਂ ਬਣਾ ਰਹੇ ਹਨ, ਕਿਤੇ 'ਸਾਸ ਭੀ ਕਭੀ ਬਹੂ ਥੀ' ਵਰਗੇ ਸੀਰੀਅਲ ਦੁਬਾਰਾ ਦਿਮਾਗ਼ ਨੂੰ ਉਲਝਣ ਵਿਚ ਪਾ ਦਿੰਦੇ ਹਨ।

ਕੀ ਤੁਹਾਡੇ ਨਾਲ ਵੀ ਅਕਸਰ ਇਸ ਤਰ੍ਹਾਂ ਹੁੰਦਾ ਹੈ?

* ਸਮੱਸਿਆਵਾਂ ਮੈਨੂੰ ਆ ਘੇਰਦੀਆਂ ਹਨ, ਪਰ ਜਲਦ ਉਨ੍ਹਾਂ ਦਾ ਹੱਲ ਨਹੀਂ ਲੱਭਦਾ।

* ਮੈਂ ਪੂਰਨ ਥੱਕਿਆ-ਥੱਕਿਆ, ਸੱਖਣਾ ਜਿਹਾ ਮਹਿਸੂਸ ਕਰਦਾ ਹਾਂ। ਕਮਰ ਦਰਦ ਕਰਦੀ ਹੈ।

* ਇਸ ਤਰ੍ਹਾਂ ਮਹਿਸੂਸ ਹੁੰਦਾ ਹੈ ਜਿਵੇਂ ਮੇਰਾ ਦਿਲ ਤੇਜ਼ ਧੜਕ ਰਿਹਾ ਹੋਵੇ ਅਤੇ ਪੇਟ ਅੰਦਰ ਵੱਟ ਜਿਹੇ ਪੈਂਦੇ ਹੋਣ।

* ਨੌਕਰੀ ਅਤੇ ਪਰਿਵਾਰਿਕ ਪ੍ਰੇਸ਼ਾਨੀਆਂ ਮੈਨੂੰ ਰਾਤ ਨੂੰ ਕਈ ਵਾਰ ਜਗਾਉਂਦੀਆਂ ਹਨ।

* ਸਿਰ ਦਿਮਾਗ਼ ਕੱਸਿਆ-ਕੱਸਿਆ ਮਹਿਸੂਸ ਹੁੰਦਾ ਹੈ ਜਿਵੇਂ ਖ਼ਾਲੀ ਜਿਹਾ ਹੋਵੇ।

* ਆਮ ਤੌਰ 'ਤੇ ਮੇਰੇ ਫੈਸਲੇ ਸਪੱਸ਼ਟ ਨਹੀਂ ਹੁੰਦੇ ਇਕ ਡਰ ਜਿਹਾ ਲੱਗਦਾ ਰਹਿੰਦਾ ਹੈ।

* ਮੈਂ ਆਪਣੇ ਭਵਿੱਖ ਸੰਬੰਧੀ ਨਿਰਾਸ਼ਵਾਦੀ ਰਹਿੰਦਾ ਹਾਂ।

* ਦੂਸਰਿਆਂ ਪ੍ਰਤੀ ਮੈਂ ਈਰਖਾਵਾਦੀ ਰਵੱਈਆ ਰੱਖਦਾ ਹਾਂ।

* ਆਪਣੇ ਆਪ 'ਤੇ ਵਿਸ਼ਵਾਸ ਦੀ ਘਾਟ ਕਾਰਨ ਮੈਂ ਆਪਣੀ ਨੌਕਰੀ ਸੰਬੰਧੀ ਸੰਤੁਸ਼ਟ ਨਹੀਂ ਰਹਿੰਦਾ। ਮੈਨੂੰ ਨੌਕਰੀ ਤੋਂ ਕੱਢੇ ਜਾਣ ਦਾ ਡਰ ਜਿਹਾ ਰਹਿੰਦਾ ਹੈ।

ਜੇਕਰ ਉਪ੍ਰੋਕਤ ਲਾਈਨਾਂ ਵਿਚੋਂ ਕੋਈ ਦੋ ਵੀ ਤੁਹਾਡੇ ਨਾਲ ਸੰਬੰਧਤ ਹਨ ਤਾਂ ਇਹ ਸੰਭਵ ਹੈ ਕਿ ਤੁਸੀਂ ਤਣਾਓ ਦੇ ਦਬਾਅ ਹੇਠ **ਵਿਚਰ** ਰਹੇ ਹੋ। ਇਸ ਦਾ ਪ੍ਰਭਾਵ ਸਿਰਫ਼ ਤੁਹਾਡੇ ਦਿਮਾਗ਼ ਤੇ ਹੀ ਨਹੀਂ, ਤੁਹਾਡੇ ਸਰੀਰ ਉੱਪਰ ਵੀ ਪੈ ਰਿਹਾ ਹੈ। ਇਸ ਪ੍ਰਕਾਰ ਦਾ ਲਗਾਤਾਰ ਰਹਿਣ ਵਾਲਾ ਤਣਾਓ ਸਮਾਂ ਗੁਜ਼ਰਨ ਨਾਲ ਕਈ ਪ੍ਰਕਾਰ ਦੀਆਂ ਬੀਮਾਰੀਆਂ ਦਾ ਸਰੋਤ ਬਣ ਜਾਂਦਾ ਹੈ ਜਿਵੇਂ ਮੂੰਹ ਵਿਚ ਛਾਲੇ ਰਹਿਣ ਲੱਗਣਾ, ਨਿਰਉਤਸ਼ਾਹਤਤਾ, ਡਾਇਬਟੀਜ਼, ਬਲੱਡ ਪ੍ਰੈਸ਼ਰ ਵਧਿਆ ਰਹਿਣਾ ਆਦਿ। ਇਨ੍ਹਾਂ ਰੋਗਾਂ ਦੇ ਹੋਣ ਕਾਰਨ ਤੁਹਾਡੇ ਤਣਾਓ ਵਿਚ ਹੋਰ ਵੀ ਵਾਧਾ ਹੋ ਜਾਂਦਾ ਹੈ। ਜਦੋਂ ਤੱਕ ਤੁਹਾਨੂੰ ਇਸ ਦਾ ਕਾਰਨ ਪਤਾ ਲਗਦਾ ਹੈ, ਉਸ ਸਮੇਂ ਤੱਕ ਤੁਸੀਂ ਇਕ ਨਿਰਾਧਾਰ ਨੜਿਨਵੇਂ ਦੇ ਗੇੜ ਵਿਚ ਪੈ ਜਾਂਦੇ ਹੋ, ਕਦੇ ਡਾਕਟਰਾਂ ਦੇ ਗੇੜੇ, ਕਦੇ ਮਨ ਦੀ ਪ੍ਰੇਸ਼ਾਨੀ ਵਿਚ ਵਾਧਾ।

ਅਸੀਂ ਇਸ ਤਣਾਓ ਤੋਂ ਮੁਕਤੀ ਪਾ ਸਕਦੇ ਹਾਂ, ਪਰ ਕਿਵੇਂ?

ਸਾਡੇ ਵਿਚੋਂ ਕਈ ਐਸੇ ਹੋਣਗੇ ਜਿਨ੍ਹਾਂ ਨੂੰ ਇਹ ਪਤਾ ਲੱਗ ਜਾਂਦਾ ਹੋਵੇਗਾ ਕਿ ਸਾਨੂੰ ਪ੍ਰੇਸ਼ਾਨੀ ਨੇ ਆ ਘੇਰਿਆ ਹੈ, ਅਸੀਂ ਤਣਾਓ ਅੰਦਰ ਜਕੜੇ ਜਾ ਰਹੇ ਹਾਂ। ਕੁਝ ਐਸੇ ਸੌਖੇ ਢੰਗ ਹਨ, ਜੋ ਮਨੋ-ਵਿਗਿਆਨੀਆਂ ਨੇ ਭਿੰਨ-ਭਿੰਨ ਲੋਕਾਂ 'ਤੇ ਅਜ਼ਮਾ ਕੇ ਵੇਖੇ ਹਨ। ਹੋ ਸਕਦਾ ਹੈ ਕਿ ਇਨ੍ਹਾਂ ਵਿਚੋਂ ਕੋਈ ਇਕ ਵੀ ਤੁਹਾਡੇ 'ਤੇ ਫਿੱਟ ਬੈਠ ਜਾਵੇ, ਅਤੇ ਤੁਹਾਨੂੰ ਤਣਾਓ ਪ੍ਰੇਸ਼ਾਨੀ ਘੱਟ ਕਰਨ ਵਿਚ ਮਦਦ ਮਿਲੇ।

*** ਦਿਮਾਗ਼ ਦੀ ਇਕਾਗਰਤਾ ਅਤੇ ਸਿਮਰਨ**

ਮਨ ਦੀ ਸੰਤੁਸ਼ਟੀ ਪ੍ਰੇਸ਼ਾਨੀਆਂ ਦੂਰ ਕਰਨ ਦੇ ਨਾਲ-ਨਾਲ ਸਾਨੂੰ ਆਪਣੇ ਸਰੀਰ ਸੰਬੰਧੀ ਸੁਚੇਤ ਕਰਦੀ ਹੈ। ਸਟਰੈਸ ਰਿਡਕਸ਼ਨ ਕਲੀਨਿਕ ਮੈਸਚੂਸੈਟਸ ਦੀ ਡਾਇਰੈਕਟਰ ਸਾਕੀ ਸੈਂਟੋਰੇਲੀ ਅਨੁਸਾਰ, "ਸਾਡੇ ਵਿਚੋਂ ਕਾਫੀ ਲੋਕ ਸਰੀਰਕ ਸੰਵੇਦਨਾ ਪ੍ਰਤੀ ਆਪਣੇ ਆਪ ਨੂੰ ਕੇਂਦਰਿਤ ਨਹੀਂ ਕਰਦੇ। ਆਪਣਾ ਵੱਧ ਸਮਾਂ ਅਤੇ ਧਿਆਨ ਦਿਮਾਗੀ ਘੁੰਮਣਘੇਰੀ ਵਿਚ ਲਗਾ ਦੇਂਦੇ ਹਨ।" ਉਨ੍ਹਾਂ ਅਨੁਸਾਰ ਮਨ ਦੀ ਸੰਤੁਸ਼ਟੀ ਲਈ ਸਰੀਰ ਦੇ ਅੰਗਾਂ ਵੱਲ ਵਿਸ਼ੇਸ਼ ਧਿਆਨ ਦੇਣਾ ਜ਼ਰੂਰੀ ਹੈ। ਇਹ ਕੰਮ ਪੈਰਾਂ ਦੀਆਂ ਉਂਗਲੀਆਂ ਤੋਂ ਸ਼ੁਰੂ ਕਰਨਾ ਪੈਂਦਾ ਹੈ। ਹਰ ਕਿਸੇ ਨੂੰ ਤੀਬਰਤਾ ਨਾਲ ਅਨੁਭਵ ਕਰੋ।

**ਇਹ ਕਿਵੇਂ ਕੀਤਾ ਜਾਵੇ :**

* ਇਕ ਸ਼ਾਂਤ ਕਮਰੇ ਅੰਦਰ, ਜਿਥੇ ਕੋਈ ਵਿਘਨ ਪਾਉਣ ਵਾਲਾ ਨਾ ਹੋਵੇ, ਖੁੱਲ੍ਹੇ-ਡੁੱਲ੍ਹੇ ਕੱਪੜੇ ਪਾ ਕੇ ਪ੍ਰੈਕਟਿਸ ਕਰੋ।

* ਲੰਬੇ ਪੈ ਜਾਓ! ਦਿਮਾਗ਼ ਨੂੰ ਰਿਲੈਕਸ ਕਰੋ ਪਰ ਤੁਹਾਨੂੰ ਨੀਂਦ ਨਾ ਆਵੇ।

* ਆਪਣੀ ਸਾਹ ਲੈਣ ਦੀ ਕਿਰਿਆ ਵੱਲ ਧਿਆਨ ਲਗਾਓ।

* ਆਪਣੇ ਖੱਬੇ ਪੈਰ ਦੇ ਅੰਗੂਠੇ ਨੂੰ ਕੇਂਦਰਿਤ ਕਰੋ। ਉਸ ਵਿਚ ਹੋਣ ਵਾਲੀ ਝਰਨਾਹਟ ਨੂੰ ਨੋਟਿਸ ਕਰੋ। ਸਿਰਫ਼ ਇਸ

ਨੂੰ ਅਨੁਭਵ ਕਰੋ।

* ਮਹਿਸੂਸ ਕਰੋ ਇਕ ਸਾਹ ਅੰਦਰ ਆ ਰਿਹਾ ਹੈ, ਇਕ ਬਾਹਰ ਜਾ ਰਿਹਾ ਹੈ।

* ਇਸੇ ਤਰ੍ਹਾਂ ਪੈਰ ਦੀਆਂ ਬਾਕੀ ਉਂਗਲਾਂ ਸੰਬੰਧੀ ਅਨੁਭਵ ਕਰੋ।

* ਹੌਲੀ-ਹੌਲੀ ਆਪਣਾ ਧਿਆਨ ਸਰੀਰ ਦੇ ਬਾਕੀ ਹਿੱਸਿਆਂ ਉੱਪਰ ਲਗਾਓ ਅਤੇ ਅੰਤਰ ਧਿਆਨ ਹੋ ਜਾਓ। ਬਾਕੀ ਸੰਸਾਰ ਨੂੰ ਭੁੱਲ ਜਾਓ।

ਇਸ ਸਾਰੀ ਕਿਰਿਆ 'ਤੇ 30-45 ਮਿੰਟ ਲੱਗਣਗੇ। ਰੋਜ਼ਾਨਾ ਇਹ ਹੀ ਕਿਰਿਆ ਕਰੋ।

ਤੁਸੀਂ ਸੋਚਦੇ ਹੋਵੋਗੇ ਕਿ ਇਹ ਕਿਹੜੇ ਚੱਕਰਾਂ ਵਿਚ ਪਾ ਦਿੱਤਾ। ਜੇ ਤੁਹਾਡੇ ਵਿਚੋਂ ਕਿਸੇ ਨੇ ਮੈਡੀਟੇਸ਼ਨ ਕਲਾਸ ਲਗਾਈ ਹੈ, ਇਹ ਸਭ ਇਸ ਦੀ ਸ਼ੁਰੂਆਤ ਹੈ। ਮੈਡੀਟੇਸ਼ਨ ਜਾਂ ਸਿਮਰਨ ਆਪਣੇ ਸਾਹ ਨੂੰ ਕੰਟਰੋਲ ਕਰਨ ਵਿਚ, ਆਪਣੇ ਵਿਚਾਰਾਂ ਨੂੰ ਕਾਬੂ ਕਰਨ ਵਿਚ ਹੈ। ਇਸ ਦੀ ਰੋਜ਼ਾਨਾ ਕਿਰਿਆ ਕਰਨ ਨਾਲ (ਸ਼ਿਥਲ) ਹੋਣ ਦਾ ਅਭਿਆਸ ਮਿਲਦਾ ਹੈ। ਸਾਹ ਲੈਣ ਦੀ ਕਿਰਿਆ ਹੌਲੀ ਹੋ ਜਾਂਦੀ ਹੈ। ਨਬਜ਼ ਘਟ ਜਾਂਦੀ ਹੈ ਅਤੇ ਬਲੱਡ ਪ੍ਰੈਸ਼ਰ ਘਟ ਜਾਂਦਾ ਹੈ। ਦਿਮਾਗ ਟੈਨਸ਼ਨ ਮੁਕਤ ਹੋ ਜਾਂਦਾ ਹੈ। ਮੈਡੀਕਲ ਮਨੋਵਿਗਿਆਨੀਆਂ ਨੇ ਇਸ ਕਿਰਿਆ ਨੂੰ ਵਿਗਿਆਨਕ ਤੌਰ 'ਤੇ ਸਹੀ ਸਿੱਧ ਕੀਤਾ ਹੈ। ਕੋਸ਼ਿਸ਼ ਕਰਕੇ ਵੇਖੋ ਅਨੰਦ ਮਹਿਸੂਸ ਕਰੋਗੇ।

* ਆਪਣੇ ਆਪ ਨੂੰ ਸੁਣੋ—ਕੀ ਤੁਹਾਨੂੰ ਪਤਾ ਹੈ ਕਿ ਅਸੀਂ ਆਪਣੇ ਆਪ ਨਾਲ ਗੱਲਬਾਤ ਕਰਦੇ ਰਹਿੰਦੇ ਹਾਂ। ਜਿਸ ਸਮੇਂ ਤੁਸੀਂ ਪ੍ਰੇਸ਼ਾਨ ਹੋਵੋ ਤਾਂ ਆਪਣੇ ਆਪ ਨੂੰ ਧਿਆਨ ਨਾਲ ਸੁਣੋ, ਤੁਸੀਂ ਕੀ ਕਹਿਣਾ ਚਾਹੁੰਦੇ ਹੋ, ਕੀ ਮਹਿਸੂਸ ਕਰ ਰਹੇ ਹੋ? ਜੇਕਰ ਕਿਸੇ ਆਦਮੀ ਨੂੰ ਵੇਖ ਕੇ ਤੁਸੀਂ ਪ੍ਰੇਸ਼ਾਨ ਹੋ ਜਾਂਦੇ ਹੋ ਤਾਂ ਆਪਣੇ ਆਪ ਨਾਲ ਗੱਲ ਕਰਕੇ ਫੈਸਲਾ ਕਰੋ ਕਿ ਕੀ ਕਰਨਾ ਚਾਹੀਦਾ ਹੈ? ਇਸੇ ਪ੍ਰਕਾਰ ਹਰ ਨਵੀਂ ਹਾਲਤ ਦਾ ਸਾਹਮਣਾ ਕਰੋ, ਵਿਅਰਥ ਅੰਦਰੋ-ਅੰਦਰ ਆਪਣੇ ਆਪ ਨੂੰ, ਆਪਣੇ ਦਿਮਾਗ ਨੂੰ ਤੰਗ ਨਾ ਕਰੋ।

* ਲੰਬੇ-ਲੰਬੇ ਸਾਹ ਲਵੋ; ਹਾਲਾਤ ਦਾ ਜਾਇਜ਼ਾ ਲੈ ਕੇ ਆਪਣੇ ਆਪ ਨੂੰ ਉਸ ਦੇ ਅਨੁਕੂਲ ਬਣਾਓ। ਨੱਕ ਰਾਹੀਂ ਲੰਬੇ ਸਾਹ ਅੰਦਰ ਖਿੱਚੋ ਅਤੇ ਮੂੰਹ ਰਾਹੀਂ ਬਾਹਰ ਕੱਢੋ।

* ਯਥਾਰਥਵਾਦੀ ਅਤੇ ਬਾਹਰਮੁਖੀ ਬਣੋ—ਸਮੱਸਿਆ ਦਾ ਮੁਕਾਬਲਾ ਕਰਨ ਸਮੇਂ ਪ੍ਰੈਕਟੀਕਲ ਬਣੋ। ਮੰਨ ਲਵੋ ਤੁਸੀਂ ਕਿਸੇ ਦਫ਼ਤਰ ਵਿਚ ਕੰਮ ਕਰਦੇ ਹੋ ਤੁਹਾਡਾ ਬਾਸ ਤੁਹਾਨੂੰ ਬੁਲਾਉਂਦਾ ਹੈ, ਤੁਸੀਂ ਪ੍ਰੇਸ਼ਾਨ ਹੋ ਉੱਠਦੇ ਹੋ ਕਿ ਹੁਣ ਕੀ ਹੋਵੇਗਾ? ਇਸ ਸਮੇਂ 'ਸੈਲਫ਼ ਟਾਕ' ਕਰੋ। ਆਪਣੇ ਆਪ ਨਾਲ ਗੱਲਬਾਤ ਕਰੋ ਕਿ ਮੈਂ ਜੋ ਕੀਤਾ ਕੰਮ ਬਾਸ ਨੂੰ ਵਿਖਾਉਣਾ ਹੈ ਉਹ ਠੀਕ ਹੈ। ਮੈਂ ਵਧੀਆ ਕੰਮ ਕਰਦਾ ਹਾਂ। ਤੁਹਾਡੀ ਪ੍ਰੇਸ਼ਾਨੀ ਸਮਝੋ ਖ਼ਤਮ। ਇਹ ਢੰਗ ਆਪਣੇ ਰੋਜ਼ਾਨਾ ਜੀਵਨ ਵਿਚ ਹਮੇਸ਼ਾ ਵਰਤੋ, ਸਮਝੋ ਤਣਾਓ ਤੋਂ ਮੁਕਤੀ ਮਿਲ ਗਈ।

* ਦੋਸਤਾਂ ਰਿਸ਼ਤੇਦਾਰਾਂ ਦੇ ਦਾਇਰੇ ਨਾਲ ਜੁੜੇ ਰਹੋ—ਇਕੱਲਾਪਣ ਮਨੁੱਖ ਦੀਆਂ ਪ੍ਰੇਸ਼ਾਨੀਆਂ ਵਿਚ ਵਾਧਾ ਕਰਦਾ ਹੈ। ਵਧੀਆ ਸੁਲਝੇ ਹੋਏ ਦੋਸਤਾਂ ਦੇ ਸੰਪਰਕ ਵਿਚ ਰਹਿਣਾ ਸਿੱਖੋ। ਆਪਣੇ ਆਪ ਨੂੰ ਇਕੱਲੇਪਨ ਤੋਂ ਦੂਰ ਰੱਖੋ। ਕੋਈ ਸਮੱਸਿਆ ਹੋਵੇ ਉਸਨੂੰ ਆਪਣੇ ਨਜ਼ਦੀਕੀ ਦੋਸਤ-ਮਿੱਤਰ ਨਾਲ ਸਾਂਝਿਆਂ ਕਰੋ। ਹੋ ਸਕਦਾ ਹੈ ਉਸ ਦਾ ਉਪਾਅ ਜਲਦ ਮਿਲ ਜਾਵੇ। ਕਿਸੇ ਕਲੱਬ, ਕਮਿਊਨਿਟੀ ਸੈਂਟਰ, ਲਾਇਬ੍ਰੇਰੀ ਆਦਿ ਦੇ ਮੈਂਬਰ ਬਣੋ ਜਿਥੇ ਤੁਸੀਂ ਨਵੇਂ ਦੋਸਤਾਂ ਨਾਲ ਸੰਪਰਕ ਵਿਚ ਆ ਸਕੋ। ਸਵੇਰੇ ਸ਼ਾਮ ਸੈਰ 'ਤੇ ਜਾਵੋ ਉਥੇ ਤੁਹਾਨੂੰ ਤੁਹਾਡੇ ਵਰਗੇ ਹੋਰ ਵੀ ਸੈਰ ਦੇ ਪ੍ਰੇਮੀ ਮਿਲ ਜਾਣਗੇ।

* ਰੋਜ਼ਾਨਾ ਕੋਈ ਐਸਾ ਕੰਮ ਕਰੋ ਜਿਸ ਨਾਲ ਤੁਹਾਡਾ ਪਸੀਨਾ ਨਿਕਲੇ।

ਤਣਾਓ ਤੋਂ ਮੁਕਤੀ ਲਈ ਰੋਜ਼ਾਨਾ ਆਪਣੇ ਸਰੀਰ ਨਾਲ ਕੋਈ ਨਾ ਕੋਈ ਮਿਹਨਤ ਦਾ ਕੰਮ ਕਰਨਾ, ਤਣਾਓ ਨੂੰ ਘਟਾ ਸਕਦਾ ਹੈ। ਸਵੇਰੇ ਸ਼ਾਮ ਕਸਰਤ ਜਾਂ ਤੇਜ਼ੀ ਨਾਲ ਤੁਰਨਾ ਵਧੀਆ ਰਹਿੰਦਾ ਹੈ। ਜੇਕਰ ਸ਼ਾਮ ਨੂੰ ਤੁਸੀਂ ਕੋਈ ਗੇਮ ਖੇਡ ਸਕਦੇ ਹੋ ਤਾਂ ਇਸ ਦੀ ਤਾਂ ਗੈਸ ਨਹੀਂ। ਵਾਲੀਬਾਲ, ਫੁੱਟਬਾਲ, ਬੈਡਮਿੰਟਨ, ਟੇਬਲ ਟੈਨਿਸ ਵਰਗੀਆਂ ਖੇਡਾਂ ਨਾਲ ਮਨ ਪ੍ਰਸੰਨ ਹੁੰਦਾ ਹੈ। ਫੇਫੜੇ ਕੰਮ ਕਰਦੇ ਹਨ, ਖ਼ੂਨ ਸਾਫ਼ ਹੁੰਦਾ ਹੈ, ਸਰੀਰ ਫਿੱਟ ਰਹਿੰਦਾ ਹੈ, ਤੁਸੀਂ ਸਾਰਾ ਦਿਨ ਚੁਸਤ ਰਹਿੰਦੇ ਹੋ। ਜੌਰਜੀਆ ਯੂਨੀਵਰਸਿਟੀ ਦੀ ਇਕ ਖੋਜ ਅਨੁਸਾਰ ਉਹ ਵਿਦਿਆਰਥੀ ਜੋ ਰੋਜ਼ਾਨਾ 20 ਮਿੰਟ ਸਾਈਕਲਿੰਗ ਕਰਦੇ ਸਨ, ਦੇ ਇਮਤਿਹਾਨਾਂ ਵਿਚ ਵੱਧ ਨੰਬਰ ਆਏ। ਮਨ ਉਪਰ ਸਾਰਾ ਦਿਨ ਪੜ੍ਹਾਈ ਦਾ ਬੋਝ ਤਣਾਓ ਨੂੰ ਵਧਾਉਂਦਾ ਹੈ।

ਕਸਰਤ ਕਰਨ ਦਾ ਇਹ ਮਤਲਬ ਨਹੀਂ ਕਿ ਲੋੜ ਤੋਂ ਵੱਧ ਕੀਤੀ ਜਾਵੇ। ਥੋੜ੍ਹਾ ਪੈਦਲ ਤੁਰਨਾ, ਰੋਟੀ ਖਾਣ ਤੋਂ ਬਾਅਦ ਲੰਮੇ ਨਾ ਪੈਣਾ, ਹੌਲੀ ਹੌਲੀ ਸਾਈਕਲਿੰਗ ਕਰਨਾ, ਸਵਿਮਿੰਗ ਆਦਿ ਸੌਖੀਆਂ ਕਸਰਤਾਂ ਹਨ। ਇਥੇ ਕਸਰਤ ਦਾ ਅਰਥ ਹੈ ਦਿਮਾਗ ਨੂੰ ਤਾਜ਼ਾ ਦਮ ਕਰਨਾ।

*(ਪੰਜਾਬੀ ਟ੍ਰਿਬਿਊਨ ਵਿਚੋਂ ਧੰਨਵਾਦ ਸਹਿਤ)*

# ਪ੍ਰਚਾਰ-ਢੰਗ ਇਹ ਚੰਗਾ ਕਿ ਉਹ... ?

ਸ: ਤਰਲੋਚਨ ਸਿੰਘ, ਦੁਪਾਲਪੁਰ, ਯੂ. ਐਸ. ਏ.

ਕੈਲੇਫੋਰਨੀਆ (ਯੂ. ਐਸ. ਏ.) ਦੇ ਸੈਨਜੋਜ਼ੇ ਸ਼ਹਿਰ 'ਚ ਮੈਨੂੰ ਆਇਆਂ ਹਾਲੇ ਦੂਸਰਾ ਹਫਤਾ ਸ਼ੁਰੂ ਹੋਇਆ ਸੀ। ਇਕ ਦਿਨ ਸ਼ਾਮ ਦੇ ਪੰਜ ਕੁ ਵਜੇ ਦਰਵਾਜ਼ੇ ਦੀ ਘੰਟੀ ਖੜਕੀ।ਘਰ ਦੀ ਸੁਆਣੀ ਦਰਵਾਜ਼ਾ ਖੋਲ੍ਹਣ ਤੋਂ ਬਾਅਦ ਮੈਨੂੰ ਕਹਿਣ ਲੱਗੀ ਕਿ ਕੋਈ ਮੈਨੂੰ ਮਿਲਣ ਆਇਆ ਹੈ। ਜਦੋਂ ਮੈਂ ਬਾਹਰ ਆ ਕੇ ਦੇਖਿਆ ਤਾਂ ਮੈਕਸੀਕਨ ਦਿਸਦਾ ਕਾਲਾ ਨੌਜੁਆਨ ਅਤੇ ਇਕ ਗੋਰੀ ਕੁੜੀ ਹੱਥਾਂ 'ਚ ਕੁਝ ਕਾਗਜ਼ ਪੱਤਰ ਫੜ੍ਹੀ ਖੜ੍ਹੇ ਸਨ। ਮੇਰੀ ਹੈਰਾਨੀ ਦੀ ਕੋਈ ਹੱਦ ਨਾ ਰਹੀ ਜਦੋਂ ਉਨ੍ਹਾਂ ਦੋਹਾਂ ਨੇ ਮੇਰਾ ਨਾਂ ਲੈ ਕੇ ਹੱਥ ਜੋੜਦਿਆਂ ਮੈਨੂੰ ਸਤਿ ਸ੍ਰੀ ਅਕਾਲ ਬੁਲਾਈ। ਭੌਚੱਕਾ ਜਿਹਾ ਹੁੰਦਿਆਂ ਮੈਂ ਵੀ ਫਤਹਿ ਦਾ ਜਵਾਬ ਦਿੱਤਾ। ਮੈਂ ਉਨ੍ਹਾਂ ਨੂੰ ਅੰਦਰ ਆਉਣ ਲਈ ਕਿਹਾ, ਪਰ ਉਨ੍ਹਾਂ ਮਨ੍ਹਾਂ ਕਰਦਿਆਂ ਮੈਥੋਂ ਕੁਝ ਮਿੰਟ ਸਮਾਂ ਮੰਗਿਆ। ਮੇਰੀ ਉਤਸੁਕਤਾ ਵਧਦੀ ਜਾ ਰਹੀ ਸੀ ਕਿ ਇਹ ਦੋਵੇਂ ਕੌਣ ਹਨ ਅਤੇ ਮੈਨੂੰ ਕਿੱਦਾਂ ਜਾਣਦੇ ਹਨ? ਕਈ ਤਰ੍ਹਾਂ ਦੇ ਵਿਚਾਰ ਮੇਰੇ ਜ਼ਿਹਨ 'ਚ ਘੁੰਮਣ ਲੱਗੇ। ਮੇਰੇ ਵਲੋਂ 'ਹਾਂ' ਕਹਿਣ ਤੇ ਉਨ੍ਹਾਂ ਕਹਿਣਾ ਸ਼ੁਰੂ ਕੀਤਾ :

"ਸਰਦਾਰ..........ਸਿੰਘ ਜੀ, ਅਸੀਂ ਅਮਰੀਕਾ ਆਉਣ ਤੇ ਤੁਹਾਡਾ ਸਵਾਗਤ ਕਰਦੇ ਹਾਂ.......ਪਰਮਾਤਮਾ ਤੁਹਾਨੂੰ ਤੰਦਰੁਸਤ ਰੱਖੇ.....ਜੇ ਤੁਸੀਂ ਚੰਗਾ ਸਮਝੋ ਤਾਂ ਅਸੀਂ ਤੁਹਾਡੇ ਨਾਲ ਯਿਸੂ ਬਾਰੇ ਕੁਝ ਗੱਲਾਂ ਕਰੀਏ!"

ਮੈਂ ਸਮਝ ਗਿਆ ਕਿ ਇਹ ਈਸਾਈ ਪ੍ਰਚਾਰਕ ਹਨ। ਮੈਂ ਸਭਿਅਕ ਲਫ਼ਜ਼ਾਂ ਨਾਲ ਉਨ੍ਹਾਂ ਦਾ ਧੰਨਵਾਦ ਕਰਦਿਆਂ ਕਿਹਾ ਕਿ ਮੈਂ ਵੀ ਸਿੱਖ ਧਰਮ ਦਾ ਪ੍ਰਚਾਰਕ ਹਾਂ ਅਤੇ ਮੈਂ ਆਪਣੇ ਧਰਮ ਦੀ ਸਟੱਡੀ ਦੇ ਨਾਲ ਨਾਲ ਇਸਾਈ ਮੱਤ ਦਾ ਵੀ ਪਤਰਾਚਾਰ (ਕੌਰਸਪੌਂਡੈਂਸ) ਰਾਹੀਂ ਡਿਪਲੋਮਾ ਲਿਆ ਹੋਇਆ ਹੈ। ਮੇਰਾ ਜਵਾਬ ਸੁਣ ਕੇ ਉਨ੍ਹਾਂ ਦੇ ਚਿਹਰਿਆਂ 'ਤੇ ਖੁਸ਼ੀ ਦੀ ਅਨੋਖੀ ਆਭਾ ਝਲਕਣ ਲੱਗੀ। ਜਾਣ ਲੱਗਿਆਂ ਉਨ੍ਹਾਂ ਮੋਹ-ਭਰੇ ਸ਼ਬਦਾਂ ਨਾਲ ਮੇਰਾ ਧੰਨਵਾਦ ਕੀਤਾ ਅਤੇ ਇਕ ਛੋਟਾ ਜਿਹਾ ਪੈਂਫਲਿਟ ਮੈਨੂੰ ਦਿੱਤਾ। ਬੜੀ ਸੁੰਦਰ ਦਿੱਖ ਵਾਲਾ, ਰੰਗ-ਬਰੰਗੇ ਚਿੱਤਰਾਂ ਵਾਲਾ ਇਹ ਕਿਤਾਬਚਾ ਮੈਂ ਪੜ੍ਹਨ ਲੱਗ ਪਿਆ। ਦਿਲ ਟੁੰਬਵੀਂ ਸ਼ਬਦਾਵਲੀ ਹੋਣ ਕਰਕੇ ਮੈਂ ਸੁਤੇ ਸਿੱਧ ਅੱਠ ਸਫੇ ਪੜ੍ਹ ਲਏ...।

ਇਸ ਵਾਕਿਆ ਤੋਂ ਕੁਝ ਦਿਨ ਬਾਅਦ ਹੀ ਇਸ ਸ਼ਹਿਰ ਦੇ ਗੁਰਦੁਆਰਾ ਸਾਹਿਬ ਦੀ ਨਵੀਂ ਇਮਾਰਤ ਦਾ ਸ਼ੁੱਭ-ਉਦਘਾਟਨ ਹੋਣ ਜਾ ਰਿਹਾ ਸੀ। ਸਥਾਨਕ ਅਖ਼ਬਾਰਾਂ ਵਿਚ, ਇਸ ਉਦਘਾਟਨ ਸਮਾਗਮ 'ਚ ਸ਼ਾਮਲ ਹੋਣ ਲਈ ਸੰਗਤਾਂ ਨੂੰ ਅਪੀਲ ਕਰਨ ਲਈ ਵੱਡੇ-ਵੱਡੇ ਇਸ਼ਤਿਹਾਰ ਛਪ ਰਹੇ ਸਨ। ਰੇਡੀਓ ਤੋਂ ਵੀ ਇਸ ਦੀ ਸੂਚਨਾ ਦਿੱਤੀ ਜਾ ਰਹੀ ਸੀ। ਵੱਡੇ ਗੌਰਵ ਨਾਲ ਦੱਸਿਆ ਜਾ ਰਿਹਾ ਸੀ ਕਿ ਅਮਰੀਕਾ ਦੇ ਇਸ ਸੰਘਣੀ ਵਸੋਂ ਵਾਲੇ ਸ਼ਹਿਰ ਵਿਚ, ਚਾਲੀ ਏਕੜ ਜ਼ਮੀਨ ਖਰੀਦ ਕੇ, 'ਬਾਈ ਮਿਲੀਅਨ ਡਾਲਰ' ਦੀ ਲਾਗਤ ਨਾਲ ਗੁਰਦੁਆਰਾ ਸਾਹਿਬ ਦੀ ਸ਼ਾਨਦਾਰ ਇਮਾਰਤ ਤਿਆਰ ਕੀਤੀ ਗਈ ਹੈ ਅਤੇ ਦਸ ਮਿਲੀਅਨ ਡਾਲਰ ਖਰਚ ਹੋਣ ਦਾ ਹਾਲੇ ਹੋਰ ਅਨੁਮਾਨ ਹੈ। ਨਵੀਂ ਇਮਾਰਤ ਬਾਰੇ ਵੱਖ-ਵੱਖ ਵੇਰਵਿਆਂ ਦੇ ਨਾਲ ਨਾਲ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਸੱਜਣਾਂ ਦੇ ਨਾਮ, ਗੋਤਾਂ ਸਮੇਤ ਲਿਖੇ ਹੋਏ ਸਨ। ਹੋਰ ਤਾਂ ਹੋਰ ਹੈੱਡ-ਗ੍ਰੰਥੀ ਜੀ ਦਾ ਨਾਮ ਵੀ ਗੋਤ ਨਾਲ 'ਸ਼ਿੰਗਾਰਿਆ' ਹੋਇਆ ਸੀ।

ਨਿਸ਼ਚਿਤ ਦਿਨ ਤੇ ਮੈਂ ਵੀ ਸਮਾਗਮ ਵਿਚ ਹਾਜ਼ਰੀ ਭਰੀ। ਅਮਰੀਕਾ ਦੇ ਵੱਖ-ਵੱਖ ਹਿੱਸਿਆਂ ਤੋਂ ਸ਼ਰਧਾਲੂ ਸੰਗਤਾਂ ਆਈਆਂ ਹੋਈਆਂ ਸਨ। ਸ਼ਾਨਦਾਰ ਨਗਰ ਕੀਰਤਨ ਦੇ ਰੂਪ ਵਿਚ, ਪੁਰਾਣੀ ਇਮਾਰਤ ਤੋਂ ਨਵੀਂ ਇਮਾਰਤ ਤੱਕ ਸੰਗਤਾਂ ਨੇ ਪੈਦਲ ਮਾਰਚ ਕੀਤਾ। ਬਹੁਤ ਹੀ ਸ਼ਰਧਾ ਮਈ ਦ੍ਰਿਸ਼ ਬਣਿਆ ਹੋਇਆ ਸੀ। ਸੁੰਦਰ ਪਾਲਕੀ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਸੁਸ਼ੋਭਿਤ ਕੀਤੇ ਗਏ ਸਨ। ਸੁੰਦਰ ਪੁਸ਼ਾਕਾਂ ਵਿਚ ਸਜੇ ਸਕੂਲੀ ਬੱਚੇ ਬੈਂਡ ਵਜਾ ਰਹੇ ਸਨ। ਸੜਕ ਦੇ ਦੋਹੀਂ ਪਾਸੀਂ ਸੰਗਤਾਂ ਦੇ ਛਕਣ ਲਈ ਕੁਝ ਨਾ ਕੁਝ ਵਰਤਾਇਆ ਜਾ ਰਿਹਾ ਸੀ। ਗੁਰੂ ਨਾਨਕ ਜੀ ਦੇ ਸਾਜੇ 'ਨਿਰਮਲ ਪੰਥ' ਦੀ, ਪ੍ਰਦੇਸਾਂ 'ਚ ਫਲੀ-ਭੂਤ ਹੋਈ ਦੇਖ-ਦੇਖ, ਮਨ ਅਨੰਦਿਤ ਹੋ ਰਿਹਾ ਸੀ। ਪਿਆਰ ਸ਼ਰਧਾ-ਸਤਿਕਾਰ ਨਾਲ ਲਬਰੇਜ਼ ਸ਼ਰਧਾਲੂ ਸ਼ਬਦ ਪੜ੍ਹਦੇ ਜਾ ਰਹੇ ਸਨ। ਵਿਚ-ਵਿਚ ਬਹੁਤੀਆਂ ਬੀਬੀਆਂ ਦੇ ਗੈਰ-ਸਭਿਅਕ ਪਹਿਰਾਵੇ ਜ਼ਰੂਰ ਮਨ ਨੂੰ ਖਟਕ ਰਹੇ ਸਨ ਅਤੇ ਕਈ ਨੌਜੁਆਨਾਂ ਵਲੋਂ ਮੂੰਹ-ਸਿਰ ਮੁਨਾਉਣ ਦੇ ਭਾਂਤ-ਸੁਭਾਂਤੇ 'ਡਿਜ਼ਾਈਨ' ਦੇਖ ਕੇ ਕਣਕ ਦੇ ਖੇਤ ਵਿਚ 'ਕਾਂਗਿਆਰੀ' ਦੀ ਯਾਦ ਆ ਰਹੀ ਸੀ।

ਖ਼ੈਰ! ਨਵੀਂ ਇਮਾਰਤ ਦੇ ਬਾਹਰਵਾਰ ਦੀਵਾਨ ਸਜਿਆ। ਵੱਖ-ਵੱਖ ਵਿਦਵਾਨਾਂ ਨੇ ਸਿੱਖ ਫਲਸਫੇ ਬਾਰੇ ਵਿਚਾਰ ਪ੍ਰਗਟਾਏ। ਰਾਗੀ ਜਥਿਆਂ ਨੇ ਕੀਰਤਨ ਕੀਤਾ। ਦੀਵਾਨ ਵਿਚ ਬੈਠੀ ਸੰਗਤ ਨਾਲੋਂ ਜ਼ਿਆਦਾ ਲੰਗਰ-ਹਾਲ ਵਿਚ ਭੀੜ ਸੀ। ਜ਼ਿਆਦਾ ਨੌਜੁਆਨ ਮੁੰਡੇ ਕੁੜੀਆਂ ਪਿਕਨਿਕ ਵਾਂਗ ਇਧਰ ਉਧਰ ਘੁੰਮ ਰਹੇ ਸਨ। ਮੁੱਖ ਦਰਵਾਜ਼ੇ ਨੂੰ ਜਾਂਦੀ ਸੜਕ ਉੱਪਰ ਕੁਝ ਧਾਰਮਿਕ ਲਿਟਰੇਚਰ ਦੇ ਸਟਾਲ ਵੀ ਲੱਗੇ ਹੋਏ ਸਨ, ਪਰ ਉਨ੍ਹਾਂ 'ਤੇ ਇੱਕਾ-ਦੁੱਕਾ ਹੀ ਸੱਜਣ ਖੜ੍ਹੇ ਦਿੱਸਦੇ ਸਨ। ਘੁੰਮਦਾ-ਘੁੰਮਾਉਂਦਾ ਮੈਂ ਜਦੋਂ ਮੁੱਖ-ਦਰਵਾਜ਼ੇ ਕੋਲ ਗਿਆ ਤਾਂ ਗੱਤੇ ਦੇ ਵੱਡੇ ਡੱਬੇ ਵਿਚ 'ਸਿੱਖ ਫੁਲਵਾੜੀ' ਦੀਆਂ ਕਾਪੀਆਂ ਦੇਖ

ਕੇ ਅੱਖਾਂ 'ਚ ਚਮਕ ਆ ਗਈ।

ਪਰੰਤੂ ਇਹ ਦੇਖ ਕੇ ਨਿਰਾਸ਼ਤਾ ਹੋਈ ਕਿ ਮੇਰੇ ਖੜ੍ਹਿਆਂ ਖੜ੍ਹਿਆਂ ਸਿਰਫ਼ ਇਕ ਸੱਜਣ ਨੇ ਇਕ ਕਾਪੀ ਚੁੱਕੀ ਤੇ ਇਧਰ ਉੱਧਰ ਪਲਟ ਕੇ ਫਿਰ ਉਸੇ ਡੱਬੇ 'ਚ ਰੱਖ ਦਿੱਤੀ....।

ਸਿੱਖ ਸਟੇਜਾਂ ਤੋਂ ਬਹੁਤ ਵਾਰੀ ਸੁਣੀ ਇਹ ਗੱਲ ਕਿ ਜੇ ਗੁਰੂ ਸਾਹਿਬਾਨ ਯੂਰਪ 'ਚ ਪੈਦਾ ਹੋਏ ਹੁੰਦੇ ਤਾਂ ਸਿੱਖੀ ਦੁਨੀਆਂ ਵਿਚ ਫੈਲ ਜਾਣੀ ਸੀ, ਬਾਰੇ ਮੈਂ ਸੋਚਣ ਲੱਗਾ–'ਕਿਸੇ ਵਿਅਕਤੀ ਨੇ ਕਿਥੇ ਪੈਦਾ ਹੋਣਾ ਹੈ, ਇਹ ਤਾਂ ਕਰਤੇ ਦੇ ਹੱਥ ਹੈ'–ਗੁਰੂ ਸਾਹਿਬ ਨੇ ਪੰਜਾਬ ਦੀ ਜ਼ਰਖੇਜ਼ ਧਰਤੀ 'ਤੇ ਸਿੱਖੀ ਦਾ ਬੂਟਾ ਲਾ ਦਿੱਤਾ–ਹੁਣ ਗੁਰੂ ਕੇ ਸਿੱਖ ਤਾਂ ਦੁਨੀਆਂ ਦੇ ਕੋਨੇ-ਕੋਨੇ ਵਿਚ ਵਸੇ ਹੋਏ ਹਨ–ਸਿਰਫ਼ ਵੱਸੇ ਹੀ ਨਹੀਂ ਹੋਏ ਸਗੋਂ ਲੱਖਾਂ ਮਿਲੀਅਨ ਡਾਲਰ ਖ਼ਰਚ ਕੇ ਅਤਿ ਸੁੰਦਰ ਭਵਨ ਬਣਾਉਣ ਦੇ ਸਮਰੱਥ ਹੋ ਚੁੱਕੇ ਹਨ...ਹੁਣ ਸਿੱਖੀ ਕਿਉਂ ਨਹੀਂ ਫੈਲ ਰਹੀ ?ਇਨ੍ਹਾਂ ਸੋਚਾਂ 'ਚ ਉਲਝਿਆ ਹੋਇਆ ਸਾਹਮਣੇ ਪਈ ਅਖ਼ਬਾਰ ਪੜ੍ਹਨ ਲੱਗ ਪਿਆ। ਵੱਡੇ ਅੱਖਰਾਂ ਵਿਚ ਖ਼ਬਰ ਛਪੀ ਹੋਈ ਸੀ "ਸੁਪੀਰੀਅਰ ਕੋਰਟ ਦੇ ਹੁਕਮ ਨਾਲ ਫ਼ਰੀਮੌਂਟ ਗੁਰੂ-ਘਰ 'ਚ ਰਿਸੀਵਰ ਨਿਯੁਕਤ"–ਅੱਜ ਦੇ ਸਮਾਗਮ ਦੀ 'ਰੌਣਕ' ਬਾਰੇ ਡੱਬੇ 'ਚ ਪਈਆਂ ਸਿੱਖ ਫੁਲਵਾੜੀ ਦੀਆਂ ਕਾਪੀਆਂ ਬਾਬਤ, ਗੁਰਦੁਆਰੇ 'ਚ ਰਿਸੀਵਰ ਦੀ ਨਿਯੁਕਤੀ ਆਦਿ ਜਿਹੇ ਵਿਰੋਲਿਤਰੇ ਖਿਆਲਾਂ 'ਚ ਗੁਆਚਿਆ ਮੈਂ ਉਨ੍ਹਾਂ ਈਸਾਈ ਪ੍ਰਚਾਰਕਾਂ ਬਾਰੇ ਸੋਚਣ ਲੱਗਾ, ਜੋ ਮੈਨੂੰ ਕੁਝ ਦਿਨ ਪਹਿਲਾਂ ਮਿਲਣ ਆਏ ਸਨ!! ○

# ਸਤਿਗੁਰੂ ਖੋਟਿਅਹੁ ਖਰੇ ਕਰੇ

ਸ: ਭਾਗ ਸਿੰਘ, ਕੇਂਦਰੀ ਜੇਲ੍ਹ ਭਾਰੂਗੜ੍ਹ, ਉਜੈਨ

ਇਸ ਨਿਮਾਣੇ ਦਾਸ ਨੂੰ ਆਪਣੇ ਗੁਰੂਆਂ ਦੇ ਬਖ਼ਸ਼ੇ ਹੋਏ ਬਹੁਮੁੱਲੇ ਖ਼ਜ਼ਾਨੇ, ਵਿਸ਼ਵ-ਗੁਰੂ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਆਤਮਿਕ ਸੋਝੀ ਦੀ ਪ੍ਰਾਪਤੀ ਹੋਈ ਹੈ। ਆਪਣੇ ਅਮੀਰ ਵਿਰਸੇ ਤੋਂ ਦੂਰ, ਮੇਰੇ ਜੀਵਨ ਦੇ ਨਾ ਭੁੱਲਣ ਵਾਲੇ ਬਹੁਤ ਹੀ ਕੀਮਤੀ 40 ਸਾਲ ਬਹੁਤ ਘਟੀਆ ਸਨ, ਜੋ ਮਾੜੇ ਕੰਮਾਂ ਵਿਚ ਹੀ ਬੀਤ ਗਏ। ਇਸ ਪਾਪੀ ਮਨ ਦੇ ਪਿੱਛੇ ਲੱਗ ਕੇ ਬੁਰਾਈਆਂ ਦੀ ਡੂੰਘੀ ਖੱਡ ਵਿਚ ਜਾ ਡਿਗਿਆ, ਜਿਸ ਵਿਚੋਂ ਨਿਕਲਣਾ ਮੁਸ਼ਕਿਲ ਸੀ। ਨਿਤਾਪ੍ਰਤੀ ਸ਼ਰਾਬ ਪੀਣੀ, ਚਰਸ, ਤੰਮਾਕੂ, ਸਿਗਰਟਾਂ, ਤਮਾਮ ਨਸ਼ੇ ਕਰਨੇ। ਇਨ੍ਹਾਂ ਨਾਸ਼ਵਾਨ ਬੁਰਿਆਈਆਂ ਤੋਂ ਕੁਝ ਪਾਇਆ ਨਹੀਂ, ਬਲਕਿ ਗੁਆਇਆ ਸੀ। ਦਾਸ ਦੁੱਖਾਂ ਦੇ ਗਹਿਰੇ ਪਤਨ ਵਿਚ ਧਸ ਗਿਆ ਸੀ। ਘਰ ਵਿਚ ਝਗੜਾ, ਬੱਚਿਆਂ ਦੀ ਮਾਰ-ਕੁੱਟ, ਇਹ ਸਭ ਕੁਝ ਗੁਰੂ ਤੋਂ ਬੇਮੁਖ ਹੋਣ ਦਾ ਕਾਰਨ ਸੀ। ਦਾਸ ਨੇ ਬੱਚਿਆਂ ਵਾਸਤੇ ਛੱਤ ਵੀ ਨਹੀਂ ਰਹਿਣ ਦਿੱਤੀ ਸੀ ਕਿਉਂਕਿ ਘਰ ਵੇਚ ਕੇ ਬਰਬਾਦੀ ਨੂੰ ਤੁਰਿਆ। ਗੱਡੀ ਖਰੀਦੀ, ਗੱਡੀ ਵਿਚ ਮੱਧ ਪ੍ਰਦੇਸ਼ ਤੋਂ ਡੋਡਿਆਂ ਦਾ ਚੂਰਾ ਭਰ ਲਿਆ। ਅੰਤ, ਗੱਡੀ ਸਮੇਤ ਦਾਸ ਦੇ ਪਾਪਾਂ ਦਾ ਭਰਿਆ ਘੜਾ ਟੁੱਟ ਗਿਆ। ਮੱਧ ਪ੍ਰਦੇਸ਼ ਪੁਲਿਸ ਨੇ ਪਾਪੀ ਨੂੰ ਡੋਡਿਆਂ ਸਮੇਤ ਮਿਤੀ 18 ਜੂਨ, 2001 ਨੂੰ ਜੇਲ੍ਹ ਅੰਦਰ ਕਰ ਦਿੱਤਾ।24 ਅਪ੍ਰੈਲ, 2003 ਨੂੰ 10 ਸਾਲ ਦੀ ਕੈਦ, ਇਕ ਲੱਖ ਜੁਰਮਾਨਾ ਕੀਤਾ ਗਿਆ।

1998 ਨੂੰ ਦਾਸ ਨੇ ਭੂਰੀ ਵਾਲੇ ਬਾਬਾ...ਨੂੰ ਗੁਰੂ ਧਾਰਨ ਕੀਤਾ ਸੀ। ਜੇਲ੍ਹ-ਯਾਤਰਾ ਦੌਰਾਨ ਢਾਈ ਸਾਲ ਤਨੋਂ ਮਨੋਂ ਉਨ੍ਹਾਂ ਦੀ ਦੱਸੀ ਬਾਣੀ ਦਾ ਪਾਠ ਸਵੇਰੇ-ਦੁਪਹਿਰ ਤੇ ਸ਼ਾਮ ਨੂੰ ਦੋ-ਦੋ ਘੰਟੇ ਕਰਦਾ ਰਿਹਾ, ਦੇਸੀ ਘਿਉ ਦੀ ਜੋਤ ਤਿੰਨ ਟਾਈਮ ਜਗਾਈ ਅਤੇ 'ਗੁਰ ਮੰਤਰ' ਦਾ ਜਾਪ ਕਰਦਾ ਰਿਹਾ। ਮਨ ਨੂੰ ਹੌਸਲਾ ਤਾਂ ਮਿਲਿਆ ਪਰ ਆਤਮਕ ਸ਼ਾਂਤੀ ਅਤੇ ਸੱਚਾ ਅਨੰਦ ਪ੍ਰਾਪਤ ਨਹੀਂ ਹੋਇਆ ਪਰ ਦਾਸ ਨੂੰ ਬੀਤੇ ਜੀਵਨ ਦਾ ਕੋਈ ਗ਼ਮ ਨਹੀਂ ਹੈ ਕਿਉਂਕਿ **ਦਾਸ ਨੂੰ ਸੱਚਾ ਗੁਰੂ, ਸ੍ਰੀ ਗੁਰੂ ਗ੍ਰੰਥ ਸਾਹਿਬ ਮਿਲ ਗਏ। ਮਨ ਦੇ ਦੁੱਖ-ਕਲੇਸ਼ਾਂ, ਝੋਰੇ, ਤ੍ਰਿਸ਼ਨਾ, ਮੋਹ-ਮਾਇਆ, ਸਾਰੇ ਦੁੱਖਾਂ ਤੋਂ ਛੁਟਕਾਰਾ ਮਿਲ ਗਿਆ ਹੈ।** ਗੁਰ-ਇਤਿਹਾਸ, ਗੁਰ-ਜੀਵਨੀਆਂ ਪੜ੍ਹਨ ਦੀ ਛੋਟੀ ਜਿਹੀ ਕੋਸ਼ਿਸ਼ ਨੇ ਡੇਢ ਮਹੀਨੇ ਦੇ ਅੰਦਰ ਦਾਸ ਦੇ ਜੀਵਨ ਨੂੰ ਅਨੰਦਮਈ ਬਣਾ ਦਿੱਤਾ ਹੈ।

ਗੁਰੂ ਖਾਲਸੇ ਦੇ ਹਰਮਨ ਪਿਆਰੇ ਦਸ ਗੁਰੂਆਂ ਦੀ ਜਾਗਦੀ ਜੋਤਿ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਅਪਾਰ ਕਿਰਪਾ ਕੀਤੀ। 2003 ਵਿਚ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜਨਮ ਦਿਨ 'ਤੇ ਗੁਰਮਤਿ ਦਰਸਾਏ ਮਾਰਗ 'ਤੇ ਚੱਲਣ ਦਾ ਪ੍ਰਣ ਕੀਤਾ।

'ਸਿੱਖ ਫੁਲਵਾੜੀ' ਅਤੇ 'ਗੁਰਮਤਿ ਪ੍ਰਕਾਸ਼' ਦੁਆਰਾ ਦਾਸ ਨੂੰ ਆਪਣੇ ਅਮੀਰ ਵਿਰਸੇ ਦੀ ਭਰਪੂਰ ਜਾਣਕਾਰੀ ਮਿਲ ਰਹੀ ਹੈ। ਦਾਸ ਨੇ ਵਾਹਿਗੁਰੂ ਦੀ ਅਪਾਰ ਕਿਰਪਾ ਸਦਕਾ ਮਨ ਬਣਾਇਆ ਹੈ ਕਿ ਬਾਕੀ ਦਾ ਜੀਵਨ ਸਿੱਖ ਮਿਸ਼ਨਰੀ ਬਣ ਕੇ ਪੰਥ ਅਤੇ ਸਮਾਜ ਦੀ ਭਲਾਈ ਤੇ ਸੇਵਾ ਵਿਚ ਗੁਜ਼ਾਰਨਾ ਹੈ। ਮਨ ਗੁਰੂ ਦੀ ਕਿਰਪਾ ਨਾਲ ਸੇਵਾ ਵਾਸਤੇ ਵਿਆਕੁਲ ਹੈ। ○

## ਬਾਲ ਫੁਲਵਾੜੀ

## ਇਲਾਹੀ ਜੋਤ

✍ ਸ: ਗੁਰਪਾਲ ਸਿੰਘ ਨੂਰ

ਧੰਨ-ਧੰਨ ਗੁਰੂ ਗ੍ਰੰਥ ਸਾਹਿਬ
ਮਹਿਮਾ ਅਪਰ ਅਪਾਰ।
ਜੀਅ ਕਰਦਾ ਏ ਕਰਦੇ ਰਹੀਏ
ਸਦਾ-ਸਦਾ ਸਤਿਕਾਰ।

ਸਿੱਖ ਪੰਥ ਲਈ ਹਾਜ਼ਰ-ਨਾਜ਼ਰ
ਪਾਵਨ ਸਰੂਪ ਏ ਤੇਰਾ।
ਅੰਮ੍ਰਿਤਮਈ ਪ੍ਰਕਾਸ਼ ਹੁੰਦਿਆਂ
ਹੋ ਜਾਏ ਦੂਰ ਹਨੇਰਾ।
ਜਿਸ ਦੀ ਜੋਤ ਇਲਾਹੀ ਅੱਗੇ
ਝੁਕਦਾ ਹੈ ਸੰਸਾਰ।

ਧੰਨ ਗੁਰੂ ਅਰਜਨ ਦੇਵ ਜਿਨ੍ਹਾਂ ਨੇ
ਕੀਤੀ ਸਫਲ ਕਮਾਈ।
ਤਖ਼ਤ ਛਤਰ ਚਵਰ ਦੇ ਵਾਲੀ
ਪਾਵਨ ਗੀਤ ਚਲਾਈ।
ਚੌਂਦਾਂ ਸੌ ਤੀਹ ਪੰਨਿਆਂ ਵਾਲਾ
ਸ਼ੋਭ ਰਿਹੈ ਦਰਬਾਰ।

ਮਾਨਵਤਾ ਲਈ ਸੁਖ ਦਾ ਸੋਮਾ
ਭਲਾ-ਭਲਾ ਤੇਰਾ ਰੂਪ।
ਗੁਰੂ ਗ੍ਰੰਥ ਦੇ ਸ਼ਬਦ ਸੁਹਾਵੇ
ਅਤਿ ਸੁੰਦਰ ਅਪਾਰ ਅਨੂਪ।
ਚਹੁੰ ਵਰਣਾਂ ਲਈ ਸਿਖਿਆਦਾਇਕ
ਉਤਮ ਸ਼ਬਦ ਭੰਡਾਰ।

ਅਕਾਲ ਪੁਰਖ ਦੀ ਕਿਰਪਾ ਹੋਈ
ਧੁਰ ਕੀ ਬਾਣੀ ਆਈ।
ਗੁਰੂ ਸਾਹਿਬਾਂ, ਭੱਟਾਂ, ਭਗਤਾਂ ਦੀ
ਇਸ ਵਿਚ ਸੋਚ ਸਮਾਈ।
'ਨੂਰ' ਜਿਨ੍ਹਾਂ ਦੇ ਭਾਗ ਚੰਗੇਰੇ
ਕਰਦੇ ਨਿੱਤ ਦੀਦਾਰ। ०

## ਪੈਸਾ

✍ ਬੀਬੀ ਦਵਿੰਦਰ ਕੌਰ, ਭੁਬਾਲਪੁਰ (ਗੁਰਦਾਸਪੁਰ)

ਅੱਜਕੱਲ੍ਹ ਪੈਸਾ ਹੀ ਪੈਸਾ ਹਰ ਕੋਈ ਬੋਲਦਾ ਏ,
ਸਭ ਦੇ ਮਨ ਨੂੰ ਇਹ ਭਰਮਾਏ ਪੈਸਾ।
ਕਰਦਾ ਕੋਈ ਤੇ ਭਰਦਾ ਕੋਈ ਇਥੇ,
ਪਲ ਵਿਚ ਝੂਠ ਦਾ ਸੱਚ ਬਣਾਏ ਪੈਸਾ।
ਕੰਮ ਪੈਸੇ ਦੇ ਨੇ ਅੱਜਕੱਲ੍ਹ ਹਰ ਪਾਸੇ,
ਸਕੇ ਭਾਈ ਤੋਂ ਭਾਈ ਮਰਵਾਏ ਪੈਸਾ।
ਪਾਲੇ, ਪੜ੍ਹਾਏ ਤੇ ਵਿਹਾਏ ਮਾਂ-ਪਿਉ ਨੇ,
ਉਹਨਾਂ ਪੁੱਤਰਾਂ ਤੋਂ ਪਿਉ ਮਰਵਾਏ ਪੈਸਾ।
ਧੀਆਂ ਸਾੜ ਦਿੰਦੇ ਸਹੁਰੇ ਦਾਜ ਬਦਲੇ,
ਪੱਤ ਗ਼ਰੀਬ ਦੀ ਮਿੱਟੀ 'ਚ ਮਿਲਾਏ ਪੈਸਾ।
ਨਾ ਹੋਵੇ ਪੈਸਾ ਪੁੱਛਦਾ ਨਹੀਂ ਕੋਈ ਲੋਕੋ,
ਏਧਰ ਬੁੱਢਿਆਂ ਤੱਕ ਵਿਆਹੇ ਪੈਸਾ।
ਬੀ. ਏ. ਪੜ੍ਹੇ ਨੂੰ ਕਲਰਕ ਕੋਈ ਰੱਖਦਾ ਨਹੀਂ,
ਦਸ ਪੜ੍ਹਿਆਂ ਨੂੰ ਅਫ਼ਸਰ ਬਣਾਏ ਪੈਸਾ।
ਪੈਸੇ ਬਿਨਾਂ ਨਹੀਂ ਕੋਈ ਗੱਲ ਕਰਦਾ,
ਨਾਲ ਹਾਕਮਾਂ ਸੰਧੀ ਕਰਵਾਏ ਪੈਸਾ।
ਪੈਸੇ ਬਿਨਾਂ ਹੈ ਨਹੀਂ ਕੋਈ ਕਦਰ ਕਰਦਾ,
ਸਜ਼ਾ ਹੋਇਆਂ ਨੂੰ ਬਰੀ ਕਰਵਾਏ ਪੈਸਾ।
ਪੈਸਾ ਨਾ ਹੋਵੇ ਤਾਂ ਬਣਦਾ ਨਹੀਂ ਕੋਈ ਸਾਥੀ,
ਮਾਂ, ਬਾਪ, ਧੀਆਂ, ਪੁੱਤਰ ਛੁਡਵਾਏ ਪੈਸਾ।
ਇਸ ਗੱਲ ਨੂੰ ਕੋਈ ਵੀ ਸੋਚਦਾ ਨਹੀਂ
'ਮਰਿਆਂ ਕਿਸੇ ਦੇ ਨਾਲ ਨਾ ਜਾਏ ਪੈਸਾ।'
ਉਹੀ ਮਨੁੱਖ ਹੈ ਚੰਗਾ ਸੰਸਾਰ ਉੱਤੇ,
ਕਰੇ ਕਿਰਤ ਸੁੱਚੀ, ਤੇ ਕਮਾਏ ਪੈਸਾ।

## ਪਖੰਡੀ ਪੰਡੇ ਤੋਂ ਪ੍ਰਚਾਰਕ

ਗੁਰੂ ਨਾਨਕ ਦੇਵ ਜੀ ਆਪਣੀ ਪਹਿਲੀ ਪ੍ਰਚਾਰ ਯਾਤਰਾ ਸਮੇਂ 'ਜਗਨਨਾਥ ਪੁਰੀ' ਪੁੱਜੇ। ਉਥੇ ਇਕ 'ਕਲਜੁਗ' ਨਾਮ ਦੇ ਪੰਡੇ ਦਾ ਡੇਰਾ ਸੀ। ਅਨੇਕ ਯਾਤਰੂ ਉਸਦੇ ਜਜਮਾਨ ਸਨ ਤੇ ਉਸ ਕੋਲ ਠਹਿਰਦੇ ਸਨ।

ਇਹ ਪੰਡਾ ਭੋਲੇ ਭਾਲੇ ਲੋਕਾਂ ਨੂੰ, ਜਿਨ੍ਹਾਂ ਨੂੰ ਸੱਚੇ-ਧਰਮ ਦਾ ਪਤਾ ਹੀ ਨਹੀਂ ਸੀ, ਲੁੱਟ ਰਿਹਾ ਸੀ। ਅਮੀਰ ਲੋਕ ਇਸ ਪੰਡੇ ਰਾਹੀਂ ਆਪਣੇ ਭਵਿੱਖ ਬਾਰੇ ਅਗਲੇ ਜਨਮ ਬਾਰੇ ਚੰਗੀਆਂ ਚੰਗੀਆਂ ਗੱਲਾਂ ਸੁਣ ਕੇ ਪ੍ਰਸੰਨ ਹੁੰਦੇ ਸਨ ਅਤੇ ਵਧ-ਚੜ੍ਹ ਕੇ ਮਾਇਆ ਭੇਟ ਕਰਦੇ ਸਨ। ਜਦ ਗੁਰੂ ਨਾਨਕ ਦੇਵ ਜੀ ਪੰਡੇ ਦੇ ਡੇਰੇ ਗਏ ਤਾਂ ਉਹ ਸਮਾਧੀ ਲਾਈ ਬੈਠਾ ਸੀ। ਕਈ ਸ਼ਰਧਾਲੂ ਉਸਦੇ ਆਲੇ-ਦੁਆਲੇ ਬੈਠੇ ਸਨ। ਉਸਦੇ ਸਾਹਮਣੇ ਇਕ ਗਵਾ ਪਿਆ ਸੀ ਜਿਸ ਦੇ ਵਿਚ ਯਾਤਰੂ ਮਾਇਆ ਪਾ ਰਹੇ ਸਨ। ਇਹ ਪੰਡਾ ਕਦੇ ਅੱਖਾਂ ਬੰਦ ਕਰ ਲੈਂਦਾ ਸੀ ਅਤੇ ਖੋਲ੍ਹ ਲੈਂਦਾ ਸੀ। ਫਿਰ ਕਦੇ ਹੱਥ ਨਾਲ ਨੱਕ ਦੀ ਇਕ ਨਾਸ ਬੰਦ ਕਰਦਾ, ਕਦੇ ਦੂਜੀ। ਕਦੇ ਕਹਿੰਦਾ ਕਿ ਹੁਣ ਮੈਨੂੰ ਬੈਕੁੰਠ ਵਿਚੋਂ ਵਿਸ਼ਨੂੰ ਭਗਵਾਨ ਦੇ ਦਰਸ਼ਨ ਹੋ ਰਹੇ ਹਨ ਤੇ ਇਸੇ ਤਰ੍ਹਾਂ ਹੀ ਕਦੀ ਕਹਿੰਦਾ ਕਿ ਮੈਨੂੰ ਹੁਣ ਸ਼ਿਵਪੁਰੀ ਤੇ ਬ੍ਰਹਮਪੁਰੀ ਦੇ ਦਰਸ਼ਨ ਹੋ ਰਹੇ ਹਨ। ਸ਼ਰਧਾਲੂ ਚੁੱਪ-ਚਾਪ ਉਸ ਦੀਆਂ ਗੱਲਾਂ ਨੂੰ ਬੜੇ ਹੈਰਾਨ ਹੋ ਕੇ ਸੁਣੀ ਜਾ ਰਹੇ ਸਨ ਅਤੇ ਇਸ ਆਸ ਵਿਚ ਬੈਠੇ ਸਨ ਕਿ ਹੁਣ ਇਹ ਸਾਨੂੰ ਵੀ ਪੁਰੀਆਂ ਦੇ ਦਰਸ਼ਨ ਕਰਵਾਏਗਾ। ਉਸਨੇ ਸਭ ਨੂੰ ਕਿਹਾ ਕਿ ਤੁਸੀਂ ਵੀ ਅੱਖਾਂ ਬੰਦ ਕਰਕੇ ਬੈਕੁੰਠ ਦਾ ਧਿਆਨ ਧਰੋ, ਤੁਹਾਨੂੰ ਭੀ ਮੈਂ ਦਰਸ਼ਨ ਕਰਾਉਂਦਾ ਹਾਂ।

ਜਦੋਂ ਸਭ ਨੇ ਅੱਖਾਂ ਬੰਦ ਕਰ ਲਈਆਂ ਤਾਂ ਗੁਰੂ ਜੀ ਨੇ ਭਾਈ ਮਰਦਾਨਾ ਜੀ ਨੂੰ ਇਸ਼ਾਰਾ ਕੀਤਾ ਕਿ ਮਾਇਆ ਵਾਲਾ ਗੜਵਾ ਚੁੱਕ ਕੇ ਇਸ ਦੇ ਪਿਛੇ, ਬੂਟੇ ਪਿਛੇ ਰੱਖ ਦੇਵੇ। ਜਦੋਂ ਪਾਂਡੇ ਨੇ ਅੱਖਾਂ ਖੋਲ੍ਹ ਕੇ ਵੇਖਿਆ ਤਾਂ ਗੜਵਾ ਅੱਗੇ ਨਾ ਮਿਲਿਆ। ਉਸਨੇ ਬਹੁਤ ਸ਼ੋਰ ਮਚਾਇਆ ਅਤੇ ਕ੍ਰੋਧ ਵਿਚ ਆ ਕੇ ਕਹਿਣ ਲੱਗਾ ਕਿ ਮੇਰਾ

ਗੜਵਾ ਕਿਸਨੇ ਚੁੱਕਿਆ ਹੈ ?ਸੰਤ ਲੋਗੋਂ ਕੇ ਸਾਥ ਮਜ਼ਾਕ ਕਰਨਾ ਠੀਕ ਨਹੀਂ, ਹਮ ਪੈਸੇ ਕਾ ਲਾਲਚ ਨਹੀਂ ਕਰਤੇ, ਆਦਿ। ਯਾਤਰੂ ਪ੍ਰੇਸ਼ਾਨ ਹੋ ਗਏ। ਜਦ ਉਸ ਸਾਧ ਨੇ ਰੌਲਾ-ਰੱਪਾ ਪਾਇਆ ਤੇ ਹੋਰ ਲੋਕ ਆ ਗਏ ਤਾਂ ਗੁਰੂ ਸਾਹਿਬ ਨੇ ਅੱਗੇ ਵਧ ਕੇ ਕਿਹਾ—"ਪੰਡਤ ਜੀ ! ਤੁਹਾਨੂੰ ਤੇ ਸ਼ਿਵਪੁਰੀ, ਬ੍ਰਹਮਪੁਰੀ, ਵਿਸ਼ਨੂਪੁਰੀ ਆਦਿ ਸਾਰੇ ਲੋਕ ਨਜ਼ਰ ਆ ਰਹੇ ਸਨ, ਤੁਸੀਂ ਆਪ ਹੀ ਨਜ਼ਰ ਮਾਰੋ, ਸ਼ਾਇਦ ਕਿਤੇ ਤੁਹਾਡਾ ਗੜਵਾ ਨਜ਼ਰ ਆ ਜਾਵੇ।" ਇਹ ਸੁਣ ਕੇ ਪਾਂਡਾ ਹੋਰ ਵੀ ਕਲਪਿਆ। ਕੋਲੋਂ ਲੋਕਾਂ ਨੇ ਵੀ ਕਿਹਾ, ਪੰਡਤ ਜੀ ! ਤੁਹਾਨੂੰ ਤ੍ਰਿਲੋਕੀ ਦੇ ਦਰਸ਼ਨ ਹੋ ਰਹੇ ਸਨ, ਤੇ ਗੜਵਾ ਨਹੀਂ ਲੱਭ ਰਿਹਾ, ਇਹ ਕਿਵੇਂ ? ਲੋਕਾਂ ਨੂੰ ਉਸ ਪਾਂਡੇ ਦੇ ਪਖੰਡ ਦੀ ਸਮਝ ਆ ਗਈ। ਗੁਰੂ ਜੀ ਨੇ ਉਸ ਪਾਂਡੇ ਦਾ ਚੰਗਾ ਪਾਜ ਉਘੇੜਿਆ ਅਤੇ ਲੋਕਾਂ ਨੂੰ ਸਮਝਾਇਆ ਕਿ ਜਿਹੜੇ ਅੱਖਾਂ, ਨੱਕ, ਕੰਨ ਆਦਿ ਬੰਦ ਕਰਕੇ ਬਗਲ-ਸਮਾਧੀਆਂ ਲਾਉਂਦੇ ਹਨ, ਉਨ੍ਹਾਂ ਬੰਦਿਆਂ ਤੇ ਕਦੇ ਵਿਸ਼ਵਾਸ ਨਾ ਕਰੋ। ਇਹ ਹੁਣੇ ਹੀ ਤ੍ਰਿਲੋਕੀ ਦੀਆਂ ਗੱਲਾਂ ਦੱਸਦਾ ਸੀ, ਪਰ ਇਸ ਨੂੰ ਆਪਣੇ ਪਿੱਛੇ ਪਿਆ ਗੜਵਾ ਨਜ਼ਰ ਨਹੀਂ ਆਇਆ। ਇਹ ਤਾਂ ਕੇਵਲ ਮਾਇਆ ਠੱਗਣ ਦਾ ਹੀ ਢੌਂਗ ਸੀ।

ਸਤਿਗੁਰੂ ਜੀ ਨੇ ਕਲਜੁਗ ਪੰਡੇ ਤੇ ਸਭ ਯਾਤਰੂਆਂ ਨੂੰ ਸਮਝਾਇਆ ਕਿ ਅੱਖਾਂ, ਕੰਨ, ਨੱਕ ਬੰਦ ਕਰਕੇ ਬਗਲਿਆਂ ਵਾਂਗ ਸਮਾਧੀਆਂ ਲਗਾਉਣ ਨਾਲ ਮਾਇਆ ਤਾਂ ਠਗੀ ਜਾ ਸਕਦੀ ਹੈ ਪਰ ਇਸ ਨਾਲ ਆਚਰਨ ਤੇ ਆਤਮਕ ਜੀਵਨ ਉੱਚਾ ਨਹੀਂ ਹੋ ਸਕਦਾ। ਮਨੁੱਖਾ ਜਨਮ ਇਨ੍ਹਾਂ ਪਖੰਡਾਂ ਵਿਚ ਜ਼ਾਇਆ ਕਰਨ ਲਈ ਨਹੀਂ ਮਿਲਿਆ। ਪਰਮਾਤਮਾ ਦੀ ਯਾਦ ਹੀ ਜ਼ਿੰਦਗੀ ਦਾ ਸਹੀ ਰਸਤਾ ਹੈ, ਕਿਉਂਕਿ ਸਿਮਰਨ ਦੀ ਬਰਕਤ ਨਾਲ ਮਨੁੱਖ ਨੂੰ ਮਾਇਆ ਦੇ ਮੋਹ ਤੋਂ ਛੁਟਕਾਰਾ ਮਿਲਦਾ ਹੈ।

ਕਲਜੁਗ ਪੰਡੇ ਦੇ ਮਨ 'ਤੇ ਗੁਰੂ ਸਾਹਿਬ ਦੀ ਸ਼ਖ਼ਸੀਅਤ ਤੇ ਉਹਨਾਂ ਦੇ ਸੱਚੇ ਬਚਨਾਂ ਦਾ ਬਹੁਤ ਪ੍ਰਭਾਵ ਪਿਆ। ਉਸ ਨੇ ਗੁਰੂ ਸਾਹਿਬਾਂ ਨੂੰ ਆਪਣੇ ਕੋਲ ਠਹਿਰਨ ਦੀ ਬੇਨਤੀ ਕੀਤੀ। ਗੁਰੂ ਜੀ ਉਸ ਕੋਲ ਰੁਕੇ ਅਤੇ ਉਸ ਨੂੰ ਗੁਰਮਤਿ ਦੀ ਸੋਝੀ ਕਰਵਾਈ। ਪੰਡਾ ਗੁਰੂ ਜੀ ਦਾ ਸਿੱਖ ਬਣ ਗਿਆ ਤੇ ਗੁਰੂ ਸਾਹਿਬ ਨੇ ਉਸ ਨੂੰ ਇਲਾਕੇ ਵਿਚ ਗੁਰਮਤਿ ਪ੍ਰਚਾਰਕ ਥਾਪ ਦਿੱਤਾ। ਪਹਿਲਾਂ ਜਿਥੇ ਉਹ ਲੋਕਾਂ ਨੂੰ ਠਗਿਆ ਕਰਦਾ ਸੀ, ਹੁਣ ਉਹਨਾਂ ਨੂੰ ਸੱਚ ਦਾ ਮਾਰਗ ਦੱਸ ਕੇ ਗੁਰਮਤਿ ਨਾਲ ਜੋੜਨ ਲੱਗ ਪਿਆ।

---

## ਸਿੱਖ ਧਰਮ ਦੀ ਇਸਤਰੀ ਜਾਤੀ ਨੂੰ ਦੇਣ

ਗੁਰੂ ਨਾਨਕ ਦੇਵ ਜੀ ਦੇ ਪ੍ਰਗਟ ਹੋਣ ਤੋਂ ਪਹਿਲਾਂ ਭਾਰਤ ਵਿਚ ਇਸਤਰੀ ਦੀ ਹਾਲਤ ਬਹੁਤ ਤਰਸਯੋਗ ਸੀ। ਸ਼ੂਦਰਾਂ ਦੀ ਤਰ੍ਹਾਂ ਉਨ੍ਹਾਂ ਨਾਲ ਬਹੁਤ ਘਟੀਆ ਸਲੂਕ ਕੀਤਾ ਜਾਂਦਾ ਸੀ। ਸਮਾਜ ਜਾਂ ਧਰਮ ਵਿਚ ਉਨ੍ਹਾਂ ਦੀ ਕੋਈ ਪੁਛ-ਪਰਤੀਤ ਨਹੀਂ ਸੀ। ਪੁਰਾਣੇ ਧਾਰਮਿਕ ਗ੍ਰੰਥਾਂ ਵਿਚ ਲਿਖੇ ਅਨੁਸਾਰ ਇਸਤਰੀ ਨੂੰ ਆਪਣੇ ਪਿਤਾ, ਪਤੀ ਜਾਂ ਪੁੱਤਰਾਂ ਦੀ ਅਧੀਨਗੀ (ਗੁਲਾਮੀ) ਵਿਚ ਰਹਿਣਾ ਜ਼ਰੂਰੀ ਸੀ। ਜੇ ਉਸਦਾ ਪਤੀ ਮਰ ਜਾਂਦਾ ਤਾਂ ਉਸਨੂੰ ਪਤੀ ਦੀ ਚਿਖਾ ਵਿਚ ਜਿਉਂਦਿਆਂ ਸੜ ਕੇ 'ਸਤੀ' ਹੋਣਾ ਪੈਂਦਾ ਸੀ। ਕੁਝ ਮਾਤਾ-ਪਿਤਾ ਤਾਂ ਬੱਚੀ ਨੂੰ ਮੰਦਰ ਵਿਚ ਦਾਨ ਵਜੋਂ ਦੇ ਆਉਂਦੇ ਸਨ, ਉਥੇ ਉਸਨੂੰ ਦੇਵ ਦਾਸੀ ਕਿਹਾ ਜਾਂਦਾ ਸੀ। ਮੁਸਲਮਾਨ ਔਰਤਾਂ ਦੀ ਹਾਲਤ ਵੀ ਵੱਖਰੀ ਨਹੀਂ ਸੀ। ਉਨ੍ਹਾਂ ਨੂੰ ਪਰਦੇ (ਬੁਰਕੇ) ਵਿਚ ਰਹਿਣਾ ਪੈਂਦਾ ਸੀ। ਮੁਸਲਮਾਨ ਮਰਦ ਕਾਨੂੰਨੀ ਤੌਰ ਤੇ ਚਾਰ ਵਿਆਹ ਕਰਾ ਸਕਦਾ ਸੀ। ਔਰਤਾਂ ਨੂੰ ਵਿਦਿਆ ਪ੍ਰਾਪਤ ਕਰਨ ਤੇ ਬਾਹਰ-ਅੰਦਰ ਜਾਣ ਤੇ ਪਾਬੰਦੀਆਂ ਸਨ। ਇਸਤਰੀਆਂ ਕੇਵਲ ਰਸੋਈ ਜਾਂ ਘਰ ਦਾ ਕੰਮ-ਕਾਰ ਹੀ ਕਰ ਸਕਦੀਆਂ ਸਨ। ਉਹ ਸੰਤਾਨ-ਉਤਪਤੀ ਦਾ ਸਾਧਨ ਸਨ ਅਤੇ ਉਨ੍ਹਾਂ ਨੂੰ ਗਾਵਾਂ-ਮੱਝਾਂ ਦੀ ਤਰ੍ਹਾਂ ਖਰੀਦਿਆ ਤੇ ਵੇਚਿਆ ਜਾ ਸਕਦਾ ਸੀ।

ਗੁਰੂ ਨਾਨਕ ਦੇਵ ਜੀ ਨੇ ਇਸਤਰੀ ਜਾਤੀ ਦੇ ਹੱਕ ਵਿਚ ਆਵਾਜ਼ ਉਠਾਈ। ਉਨ੍ਹਾਂ ਆਖਿਆ ਜਿਹੜੀ ਇਸਤਰੀ ਭਗਤਾਂ, ਸੂਰਮਿਆਂ ਤੇ ਰਾਜਿਆਂ ਨੂੰ ਜਨਮ ਦਿੰਦੀ ਹੈ, ਉਸ ਨੂੰ ਨਿੰਦਣਾ ਨਹੀਂ ਚਾਹੀਦਾ :

**ਸੋ ਕਿਉ ਮੰਦਾ ਆਖੀਐ**
**ਜਿਤੁ ਜੰਮਹਿ ਰਾਜਾਨ ॥ (੪੭੩)**

ਗੁਰੂ ਸਾਹਿਬਾਂ ਨੇ ਇਸਤਰੀਆਂ ਨੂੰ ਬਰਾਬਰ ਦਾ ਦਰਜਾ ਦਿੱਤਾ। ਇਸਤਰੀਆਂ ਨੇ ਸਮਾਜਕ ਬਰਾਬਰੀ ਤੇ ਧਾਰਮਿਕ-ਸੁਤੰਤਰਤਾ ਪ੍ਰਾਪਤ ਕੀਤੀ। ਇਹ ਗਲਤ ਵਿਚਾਰ ਦੂਰ ਕਰ ਦਿੱਤਾ ਕਿ ਇਸਤਰੀਆਂ ਬੁਨਿਆਦੀ ਤੌਰ ਤੇ ਭੈੜੀਆਂ ਅਤੇ ਅਪਵਿੱਤਰ ਹਨ।

ਸਿੱਖ ਧਰਮ ਨੇ ਇਸਤਰੀਆਂ ਨੂੰ ਸਾਰੇ ਧਾਰਮਿਕ ਹੱਕ ਦਿੱਤੇ। ਭਾਵੇਂ ਹੋਰਨਾਂ ਧਰਮਾਂ ਵਿਚ ਇਸਤਰੀ ਨੂੰ ਧਰਮ-ਅਸਥਾਨਾਂ ਵਿਚ ਜਾਣ, ਪਾਠ-ਪੂਜਾ ਕਰਨ ਤੇ ਉਪਦੇਸ਼ ਕਰਨ ਦੀ ਮਨਾਹੀ ਸੀ, ਪਰ ਸਿੱਖ ਧਰਮ ਨੇ ਇਸਤਰੀ ਨੂੰ ਗ੍ਰੰਥੀ, ਕੀਰਤਨੀਏ ਤੇ ਪ੍ਰਚਾਰਕ ਦੇ ਫ਼ਰਜ਼ ਨਿਭਾਉਣ ਦੀ ਪੂਰੀ ਆਜ਼ਾਦੀ ਦਿੱਤੀ। ਸਗੋਂ ਸਿੱਖ ਧਰਮ ਨੂੰ ਸਭ ਤੋਂ ਪਹਿਲਾਂ ਅਪਣਾਉਣ ਵਾਲੀ ਇਸਤਰੀ ਹੀ ਸੀ—ਬੀਬੀ ਨਾਨਕੀ। ਗੁਰੂ ਅਮਰਦਾਸ ਜੀ ਨੇ ਤਾਂ ਸਿੱਖ ਬੀਬੀਆਂ ਨੂੰ ਪ੍ਰਚਾਰਕ ਵੀ ਥਾਪਿਆ। ਸਿੱਖ ਬੀਬੀਆਂ ਕੇਵਲ ਅੰਮ੍ਰਿਤ ਛਕ ਕੇ ਸਿੱਖ ਧਰਮ ਵਿਚ ਦਾਖ਼ਲ ਹੀ ਨਹੀਂ ਹੋ ਸਕਦੀਆਂ, ਸਗੋਂ ਪੰਜਾਂ-ਪਿਆਰਿਆਂ ਵਿਚ ਸ਼ਾਮਿਲ ਹੋ ਕੇ ਅੰਮ੍ਰਿਤ ਛਕਾ ਵੀ ਸਕਦੀਆਂ ਹਨ।

ਸਿੱਖ ਇਤਿਹਾਸ ਵਿਚ ਮਹੱਤਵਪੂਰਨ ਕਾਰਜ ਕਰਨ ਵਾਲੀਆਂ ਕੁਝ ਇਸਤਰੀਆਂ ਹਨ : ਬੀਬੀ ਨਾਨਕੀ ਜੀ, ਬੀਬੀ ਅਮਰੋ ਜੀ, ਮਾਤਾ ਖੀਵੀ ਜੀ, ਮਾਤਾ ਭਾਨੀ ਜੀ, ਮਾਤਾ ਗੁਜਰੀ ਜੀ, ਮਾਤਾ ਸੁੰਦਰ ਕੌਰ (ਸੁੰਦਰੀ) ਤੇ ਮਾਤਾ ਸਾਹਿਬ ਕੌਰ ਜੀ। ਮਾਤਾ ਸਾਹਿਬ ਕੌਰ ਜੀ ਨੂੰ ਸਮੁੱਚੇ ਖਾਲਸਾ ਪੰਥ ਦੀ ਧਾਰਮਿਕ ਮਾਤਾ ਹੋਣ ਦਾ ਮਾਣ ਪ੍ਰਾਪਤ ਹੈ। ਮਾਈ ਭਾਗ ਕੌਰ, ਰਾਣੀ ਸਾਹਿਬ ਕੌਰ ਪਟਿਆਲਾ, ਰਾਣੀ ਸਦਾ ਕੌਰ ਅਤੇ ਮਹਾਰਾਣੀ ਜਿੰਦ ਕੌਰ ਨੇ ਵੀ ਸਿੱਖ ਇਤਿਹਾਸ ਨੂੰ ਚਾਰ ਚੰਨ ਲਾਏ ਹਨ।

## ਕੀ ਤੁਸੀਂ ਜਾਣਦੇ ਹੋ ?

(1) **ਏਅਰ ਕਮਾਂਡਰ ਬਾਬਾ ਮਿਹਰ ਸਿੰਘ** ਨੇ ਸੰਨ 1948 ਦੇ ਹਵਾਈ ਹਮਲੇ ਸਮੇਂ ਲਦਾਖ ਦੀ ਸਭ ਤੋਂ ਉੱਚੀ ਹਵਾਈ ਪੱਟੀ ਤੇ ਹਵਾਈ ਸੈਨਾ ਦੇ ਜਹਾਜ਼ ਨੂੰ ਉਤਾਰਿਆ ਸੀ।

(2) **ਲੈਫ. ਜਨਰਲ ਹਰਬਖ਼ਸ਼ ਸਿੰਘ** ਨੇ ਸੰਨ 1948 ਵਿਚ ਕਸ਼ਮੀਰ ਵਿਖੇ ਗੁਰੀਲਿਆਂ ਅਤੇ ਸੰਨ 1965 ਦੇ ਸਿਆਲਕੋਟ ਅਤੇ ਲਾਹੌਰ ਉੱਪਰ ਭਾਰਤੀ ਫ਼ੌਜ ਦੇ ਹਮਲੇ ਸਮੇਂ ਬਹਾਦਰੀ ਦੇ ਸਭ ਤੋਂ ਵੱਧ ਜੌਹਰ ਵਿਖਾਏ ਸਨ।

(3) ਸਿੱਖ ਰੈਜੀਮੈਂਟ ਦੇ **ਸੂਬੇਦਾਰ ਜੋਗਿੰਦਰ ਸਿੰਘ** ਨੇ 1962 ਦੀ ਭਾਰਤ-ਚੀਨ ਜੰਗ ਸਮੇਂ, ਨੇਫਾ ਵਿਚ, ਚੀਨੀ ਹਮਲੇ ਨੂੰ ਬਹਾਦਰੀ ਨਾਲ ਰੋਕਦਿਆਂ ਸ਼ਹੀਦੀ ਪਾਈ ਸੀ।

(4) **ਜਨਰਲ ਜਗਜੀਤ ਸਿੰਘ** ਨੇ 1971 ਦੀ ਭਾਰਤ-ਪਾਕ ਦੀ ਲੜਾਈ ਵਿਚ ਪਾਕਿਸਤਾਨੀ ਸੈਨਾ ਕੋਲੋਂ ਆਤਮ-ਸਮਰਪਣ ਕਰਵਾਇਆ ਸੀ। ਇਸ ਜੰਗ ਮਗਰੋਂ 'ਬੰਗਲਾ ਦੇਸ਼' ਹੋਂਦ ਵਿਚ ਆਇਆ ਸੀ।

(5) ਸੰਨ 1948 ਤੇ 1965 ਵਿਚ ਪਾਕਿਸਤਾਨ ਉੱਪਰ ਭਾਰਤੀ ਸੈਨਾ ਦੇ ਹਮਲਿਆਂ ਦੇ ਮੁੱਖ ਹੀਰੋ **ਮੇਜਰ ਜਨਰਲ ਰਾਜਿੰਦਰ ਸਿੰਘ** ਸਨ।

(6) **ਮੇਜਰ ਜਨਰਲ ਕੁਲਦੀਪ ਸਿੰਘ (ਚਾਂਦਪੁਰੀਆ)** ਨੇ ਸੰਨ 1971 ਦੇ ਭਾਰਤ-ਪਾਕ ਜੰਗ ਸਮੇਂ ਲੋਂਗੇਵਾਲਾ (ਰਾਜਸਥਾਨ) ਸੀਮਾ ਤੇ ਪਾਕਿਸਤਾਨੀ ਫ਼ੌਜ ਦੇ ਹਮਲੇ ਨੂੰ ਰੋਕਣ ਵਿਚ ਮਹੱਤਵਪੂਰਨ ਭੂਮਿਕਾ ਨਿਭਾਈ ਸੀ। ਉਨ੍ਹਾਂ ਦੀ ਬਹਾਦਰੀ ਨੂੰ ਫਿਲਮ 'ਬਾਰਡਰ' ਵਿਚ ਵਿਖਾਇਆ ਗਿਆ ਹੈ।

(7) ਸੰਨ 1962 ਦੇ ਚੀਨੀ ਹਮਲੇ ਵਿਰੁੱਧ 'ਵਾਲੌਂਗ' ਵਿਖੇ ਭਾਰਤੀ ਸੀਮਾ ਨੂੰ ਬਚਾਉਣ ਵਾਸਤੇ ਸਿੱਖ ਸੈਨਿਕ ਸਨ : **ਲਾਂਸਨਾਇਕ ਗੁਰਦਿਆਲ ਸਿੰਘ, ਜਮਾਂਦਾਰ ਜਸਵੰਤ ਸਿੰਘ, ਜਮਾਂਦਾਰ ਪ੍ਰੀਤਮ ਸਿੰਘ, ਸਿਪਾਹੀ ਪਿਆਰਾ ਸਿੰਘ ਤੇ ਸਿਪਾਹੀ ਕੇਵਲ ਸਿੰਘ।**

(8) **ਸ: ਨਿਰਮਲਜੀਤ ਸਿੰਘ** ਨੂੰ ਹੀ ਹਵਾਈ ਸੈਨਾ ਵਿਚ 'ਪਰਮਵੀਰ ਚੱਕਰ' ਮਿਲਿਆ ਹੈ।

(9) **ਡਾ. ਕੰਵਲਜੀਤ ਕੌਰ** ਅਨਟਾਰ-ਟਿਕਾ ਤੇ ਪੁੱਜਣ ਵਾਲੀ ਪਹਿਲੀ ਭਾਰਤੀ ਇਸਤਰੀ ਹੈ।

(10) **ਸਰਦਾਰ ਅਰਜਨ ਸਿੰਘ ਤੇ ਸ: ਦਿਲਬਾਗ ਸਿੰਘ** ਭਾਰਤੀ ਸੈਨਾ ਦੇ ਦੋ ਸਿੱਖ ਏਅਰ ਚੀਫ਼ ਮਾਰਸ਼ਲ ਹੋਏ ਹਨ।

(11) **ਮੇਜਰ ਜਨਰਲ ਗੁਰਬਕਸ਼ ਸਿੰਘ** ਨੇ 1965 ਦੀ ਜੰਗ ਵਿਚ ਪਾਕਿਸਤਾਨ ਦੀ ਪਹਿਲੀ ਸੈਨਿਕ ਟੁਕੜੀ ਉੱਪਰ ਭਾਰਤੀ ਹਮਲੇ ਦੀ ਅਗਵਾਈ ਕੀਤੀ ਸੀ।

(ਹੱਡ ਬੀਤੀ–ਜੱਗ ਬੀਤੀ)

## ਗੁਰ-ਫ਼ਤਹਿ ਨੇ ਜੀਵਨ ਬਦਲ ਦਿੱਤਾ

**ਸ: ਗੁਰਦੀਪ ਸਿੰਘ 'ਦੀਪ', ਬਲਾਚੌਰ**

ਇਹ ਘਟਨਾ ਅੱਜ ਤੋਂ ਕਰੀਬ ਦਸ ਸਾਲ ਪਹਿਲਾਂ ਦੀ ਹੈ। ਮੈਂ ਮਜਾਰੀ ਨਗਰ ਵਿਖੇ ਕੱਪੜੇ ਦੀ ਦੁਕਾਨ ਕਰਦਾ ਸੀ। ਸ: ਹਰਭਜਨ ਸਿੰਘ ਜੀ, ਜੋ ਦਾਸ ਦੇ ਚੰਗੇ ਪ੍ਰੇਮੀ ਸੱਜਣਾਂ ਵਿਚੋਂ ਸਨ, ਆਪਣੇ ਭਤੀਜੇ ਸੁਖਬੀਰ ਸਿੰਘ ਨੂੰ ਲੈ ਕੇ ਆਏ। ਉਹ 20 ਕੁ ਸਾਲਾਂ ਦਾ ਨੌਜੁਆਨ ਸੀ; ਸਿਰ ਦੇ ਵਾਲ ਕੱਟੇ ਹੋਏ, ਪੈਰਾਂ ਵਿਚ ਫ਼ੌਜੀਆਂ ਵਰਗੇ ਬੂਟ, ਦੇਖਣ ਨੂੰ ਸਿੱਧਾ-ਸਾਦਾ ਪ੍ਰਤੀਤ ਹੁੰਦਾ ਸੀ। ਸ: ਹਰਭਜਨ ਸਿੰਘ ਕਹਿਣ ਲੱਗੇ, "ਇਸ ਨੂੰ ਦੁਕਾਨ ਤੇ ਰੱਖ ਲਓ, ਤਨਖ਼ਾਹ ਭਾਵੇਂ ਥੋੜ੍ਹੀ ਦੇ ਦਿਉ। ਇਸ ਦੀ ਸੁਸਾਇਟੀ ਬਹੁਤ ਖ਼ਰਾਬ ਹੈ, ਤੁਹਾਡੀ ਸੰਗਤ ਵਿਚ ਸ਼ਾਇਦ ਕੁਝ ਫ਼ਰਕ ਪੈ ਜਾਵੇ।"

ਮੈਂ ਉਸ ਬੱਚੇ ਸੁਖਬੀਰ ਸਿੰਘ ਨੂੰ ਕੰਮ ਤੇ ਰੱਖ ਲਿਆ। ਮਗਰੋਂ ਜਾ ਕੇ ਪਤਾ ਲੱਗਾ ਕਿ ਸੁਖਬੀਰ ਸਿੰਘ ਦਿਨ ਵਿਚ 2-3 ਡੱਬੀਆਂ ਸਿਗਰਟਾਂ ਦੀਆਂ ਪੀ ਜਾਂਦਾ ਸੀ ਤੇ ਹੋਰ ਵੀ ਕਈ ਤਰ੍ਹਾਂ ਦੇ ਨਸ਼ੇ ਕਰਦਾ ਸੀ।

ਮਿਸ਼ਨਰੀ ਪ੍ਰਚਾਰਕ ਹੋਣ ਕਰਕੇ ਹਲਕਾ ਬਲਾਚੌਰ ਅਤੇ ਨਵਾਂ ਸ਼ਹਿਰ ਦੇ ਇਲਾਕੇ ਵਿਚ ਹੋਣ ਵਾਲੇ ਤਕਰੀਬਨ ਜ਼ਿਆਦਾ ਗੁਰਮਤਿ ਸਮਾਗਮਾਂ ਵਿਚ ਦਾਸ ਦੀ ਸਟੇਜ ਸਕੱਤਰ ਦੀ ਡਿਊਟੀ ਹੁੰਦੀ ਸੀ। ਇਕ ਦਿਨ ਮਹਿੰਦਪੁਰ ਨਗਰ ਵਿਖੇ ਗੁਰਮਤਿ ਸਮਾਗਮ ਚੱਲ ਰਿਹਾ ਸੀ। ਦਾਸ ਗੁਰਮਤਿ ਸਮਾਗਮ ਵਿਚ ਹਾਜ਼ਰੀ ਭਰਨ ਲਈ ਪਰਿਵਾਰ ਸਮੇਤ ਜਾ ਰਿਹਾ ਸੀ ਅਤੇ ਸੁਖਬੀਰ ਸਿੰਘ ਸਿਰ ਤੇ ਪੀਲਾ ਪਰਨਾ ਸਜਾਈ, ਦਾਸ ਦੀ ਕਾਰ ਚਲਾ ਰਿਹਾ ਸੀ। ਉਹ ਦੇਖਣ ਨੂੰ ਚੰਗਾ ਗੁਰਸਿੱਖ ਲਗਦਾ ਸੀ, ਭਾਵੇਂ ਪਰਨੇ ਦੇ ਹੇਠਾਂ ਕੇਸ ਵੀ ਨਹੀਂ ਸਨ ਤੇ ਜੀਵਨ ਵਿਚ ਵੀ ਸਿੱਖਾਂ ਵਾਲੀ ਕੋਈ ਬਾਤ ਨਹੀਂ ਸੀ। ਦਾਸ ਦੀ ਸਟੇਜ ਤੇ ਡਿਊਟੀ ਸੀ। ਸਟੇਜ ਤੋਂ ਕੀਰਤਨ ਕਰ ਕੇ ਭਾਈ ਰਾਮ ਸਿੰਘ ਜੀ 'ਅਣਖੀ' ਨਿਹੰਗ ਸਿੰਘਾਂ ਦਾ ਜਥਾ ਪੰਡਾਲ ਤੋਂ ਬਾਹਰ ਆ ਰਿਹਾ ਸੀ। ਦਾਸ ਦਾ ਪਰਿਵਾਰ ਤੇ ਸੁਖਬੀਰ ਸਿੰਘ ਪੰਡਾਲ ਦੇ ਅੰਦਰ ਜਾ ਰਹੇ ਸਨ। ਸੁਖਬੀਰ ਸਿੰਘ ਦੇ ਸੁੰਦਰ ਸਜੇ ਕੇਸਰੀ-ਪਰਨੇ ਨੂੰ ਤੱਕ ਕੇ ਨਿਹੰਗ ਸਿੰਘ ਜੀ ਨੇ ਅਦਬ ਤੇ ਸਤਿਕਾਰ ਸਾਹਿਤ ਝੁਕ ਕੇ ਸੁਖਬੀਰ ਸਿੰਘ ਨੂੰ 'ਫਤਹਿ' ਬੁਲਾਈ।

ਸੁਖਬੀਰ ਸਿੰਘ ਨੇ ਫਤਹਿ ਦਾ ਜਵਾਬ ਤਾਂ ਦੇ ਦਿੱਤਾ ਪਰ ਇਸ ਦੇ ਨਾਲ ਹੀ ਉਸ ਦੇ ਅੰਦਰ ਕੰਬਣੀ ਛਿੜ ਗਈ। ਹੈਂ! ਮੈਂ ਤਾਂ ਸਿਗਰਟਾਂ ਪੀਣ ਵਾਲਾ, ਨਸ਼ਈ ਤੇ ਪਤਿਤ; ਇਹ ਫ਼ਤਹਿ ਮੈਨੂੰ ਨਹੀਂ ਮੇਰੇ ਇਸ ਸੁੰਦਰ ਕੇਸਰੀ ਬਾਣੇ ਨੂੰ ਬੁਲਾਈ ਗਈ ਹੈ। ਮੈਂ ਇਸ ਫ਼ਤਹਿ ਨੂੰ ਤੇ ਕੇਸਰੀ ਦਸਤਾਰੇ ਨੂੰ ਦਾਗ ਨਹੀਂ ਲੱਗਣ ਦੇਵਾਂਗਾ। ਉਸ ਦਿਨ ਤੋਂ ਬਾਅਦ ਸੁਖਬੀਰ ਸਿੰਘ ਨੇ ਨਸ਼ਿਆਂ ਦਾ ਤਿਆਗ ਕਰ ਦਿੱਤਾ। ਸਿੱਖੀ ਸਰੂਪ ਧਾਰਨ ਕਰਕੇ, ਅੰਮ੍ਰਿਤਪਾਨ ਕਰ ਕੇ ਮਿਸ਼ਨਰੀ ਕਲਾਸਾਂ ਵਿਚੋਂ ਅਤੇ ਗੁਰਮਤਿ ਸਮਾਗਮਾਂ ਵਿਚੋਂ ਗੁਰੂ ਦੀ ਮਤਿ ਗ੍ਰਹਿਣ ਕੀਤੀ। ਇਸ ਤਰ੍ਹਾਂ ਇਕ ਗੁਰੂ ਦੇ ਪਿਆਰ ਵਿਚ ਭਿੱਜੀ ਰੂਹ ਨੇ ਇਕ ਮਨਮੁਖ ਦਾ ਜੀਵਨ ਗੁਰੂ ਕੀ ਫਤਹਿ ਰਾਹੀਂ ਬਦਲ ਕੇ ਰੱਖ ਦਿੱਤਾ। ਅੱਜਕੱਲ੍ਹ ਭਾਈ ਸੁਖਬੀਰ ਸਿੰਘ ਜੀ ਕਰੌਰ ਨਗਰ ਵਿਖੇ ਹੈੱਡ ਗ੍ਰੰਥੀ ਦੀ ਸੇਵਾ ਨਿਭਾ ਰਹੇ ਹਨ ਉਹ ਦਾਸ ਨੂੰ ਜਦ ਇਸ ਘਟਨਾ ਬਾਰੇ ਦੱਸਦੇ ਹਨ ਤਾਂ ਦਾਸ ਦਾ ਸੀਸ ਸਤਿਗੁਰੂ ਜੀ ਦੇ ਪਾਵਨ ਚਰਨਾਂ ਤੇ ਝੁੱਕ ਜਾਂਦਾ ਹੈ।

# ਸਰਬ ਨਿਵਾਸੀ ਸਦਾ ਅਲੇਪਾ

ਪ੍ਰਿੰਸੀਪਲ ਲਾਭ ਸਿੰਘ

ਗੁਰਬਾਣੀ ਦੀ ਇਸ ਪੰਗਤੀ ਦਾ ਭਾਵ ਇਹ ਹੈ ਕਿ ਪਰਮਾਤਮਾ ਸਰਬ ਵਿਆਪਕ ਵੀ ਹੈ ਪਰ ਨਾਲ ਹੀ ਉਹ ਇਸ ਜਗਤ ਪਸਾਰੇ ਦੀ ਲੀਲ੍ਹਾ ਤੋਂ ਸਦੀਵੀ ਤੌਰ 'ਤੇ ਨਿਰਲੇਪ ਵੀ ਹੈ। ਪਰਮਾਤਮਾ ਨੂੰ 'ਸਰਬ ਨਿਵਾਸੀ ਸਦਾ ਅਲੇਪਾ' ਦੱਸਣ ਵਾਲੀ ਗੁਰਬਾਣੀ ਦੀ ਇਹ ਪੰਗਤੀ ਪਹਿਲਾਂ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸੋਰਠਿ ਰਾਗ ਵਿਚ ੬੧੭ ਪੰਨੇ ਉੱਪਰ ਦਰਜ ਸ਼ਬਦ ਵਿਚ ਮਿਲਦੀ ਹੈ। ਸ਼ਬਦ ਇਸ ਪ੍ਰਕਾਰ ਹੈ :

**ਸਗਲ ਬਨਸਪਤਿ ਮਹਿ ਬੈਸੰਤਰੁ**
**ਸਗਲ ਦੂਧ ਮਹਿ ਘੀਆ ॥**
**ਊਚ ਨੀਚ ਮਹਿ ਜੋਤਿ ਸਮਾਣੀ**
**ਘਟਿ ਘਟਿ ਮਾਧਉ ਜੀਆ ॥ ੧ ॥**
**ਸੰਤਹੁ ਘਟਿ ਘਟਿ ਰਹਿਆ ਸਮਾਹਿਓ ॥**
**ਪੂਰਨ ਪੂਰਿ ਰਹਿਓ ਸਰਬ ਮਹਿ**
**ਜਲਿ ਥਲਿ ਰਮਈਆ ਆਹਿਓ ॥ ੧ ॥ਰਹਾਉ॥**
**ਗੁਣ ਨਿਧਾਨ ਨਾਨਕੁ ਜਸੁ ਗਾਵੈ**
**ਸਤਿਗੁਰਿ ਭਰਮੁ ਚੁਕਾਇਓ ॥**
**ਸਰਬ ਨਿਵਾਸੀ ਸਦਾ ਅਲੇਪਾ**
**ਸਭ ਮਹਿ ਰਹਿਆ ਸਮਾਇਓ ॥ ੨ ॥***(੬੧੭)*

**ਭਾਵ** : ਇਸ ਜਗਤ ਪਸਾਰੇ ਦਾ ਰਚਨਹਾਰ ਪਾਰਬ੍ਰਹਮ ਪਰਮਾਤਮਾ ਇਸ ਸਾਰੇ ਬ੍ਰਹਿਮੰਡ ਵਿਚ ਹਰ ਥਾਂ ਇਸ ਤਰ੍ਹਾਂ ਵਿਆਪਕ ਹੈ, ਜਿਵੇਂ ਸਾਰੀ ਬਨਸਪਤੀ ਵਿਚ ਅੱਗ ਅਤੇ ਸਾਰੇ ਦੁੱਧ ਵਿਚ ਘਿਉ ਮੌਜੂਦ ਹੁੰਦਾ ਹੈ। ਸ੍ਰਿਸ਼ਟੀ ਵਿਚ ਵਿਆਪਕ ਹੋਣ ਦੇ ਨਾਲ-ਨਾਲ ਪਰਮਾਤਮਾ ਇਸ ਤ੍ਰੈ ਗੁਣੀ ਜਗਤ ਪਸਾਰੇ ਦੀ ਲੀਲ੍ਹਾ ਤੋਂ ਹਮੇਸ਼ਾ ਨਿਰਲੇਪ ਵੀ ਰਹਿੰਦਾ ਹੈ। ਅਕਾਲ ਪੁਰਖ ਬਾਰੇ ਅਜਿਹੀ ਹਕੀਕਤ ਦਾ ਗਿਆਨ ਸਤਿਗੁਰੂ ਦੀ ਬਖ਼ਸ਼ਿਸ਼ ਦੁਆਰਾ ਹੀ ਸੰਭਵ ਹੋ ਸਕਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ੬੮੪ ਪੰਨੇ ਉੱਪਰ ਧਨਾਸਰੀ ਰਾਗ ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਇਕ ਹੋਰ ਸ਼ਬਦ ਮਿਲਦਾ ਹੈ, ਜਿਸ ਵਿਚ ਪਰਮਾਤਮਾ ਨੂੰ **'ਸਰਬ ਨਿਵਾਸੀ ਸਦਾ ਅਲੇਪਾ'** ਦੱਸਣ ਵਾਲੀ ਪੰਗਤੀ ਮੁੜ ਦੁਹਰਾਈ ਗਈ ਹੈ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਇਹ ਸਾਰਾ ਸ਼ਬਦ ਇਸ ਪ੍ਰਕਾਰ ਹੈ :

**ਕਾਹੇ ਰੇ ਬਨ ਖੋਜਨ ਜਾਈ ॥**
**ਸਰਬ ਨਿਵਾਸੀ ਸਦਾ ਅਲੇਪਾ**
**ਤੋਹੀ ਸੰਗਿ ਸਮਾਈ ॥ ੧ ॥ ਰਹਾਉ ॥**
**ਪੁਹਪ ਮਧਿ ਜਿਉ ਬਾਸੁ ਬਸਤੁ ਹੈ**
**ਮੁਕਰ ਮਾਹਿ ਜੈਸੇ ਛਾਈ ॥**
**ਤੈਸੇ ਹੀ ਹਰਿ ਬਸੇ ਨਿਰੰਤਰਿ**
**ਘਟ ਹੀ ਖੋਜਹੁ ਭਾਈ ॥ ੧ ॥**
**ਬਾਹਰਿ ਭੀਤਰਿ ਏਕੋ ਜਾਨਹੁ**
**ਇਹੁ ਗੁਰ ਗਿਆਨੁ ਬਤਾਈ ॥**
**ਜਨ ਨਾਨਕ ਬਿਨੁ ਆਪਾ ਚੀਨੈ**
**ਮਿਟੈ ਨ ਭ੍ਰਮ ਕੀ ਕਾਈ ॥ ੨ ॥**

**ਭਾਵ** : ਸਰਬ ਵਿਆਪੀ ਪਰਮਾਤਮਾ ਇਸ ਜਗਤ ਪਸਾਰੇ ਦੀ ਲੀਲ੍ਹਾ ਤੋਂ ਸਦਾ ਨਿਰਲੇਪ ਰਹਿੰਦਾ ਹੈ, ਉਸ ਨੂੰ ਜੰਗਲਾਂ ਵਿਚ ਢੂੰਡਣ ਕਿਥੇ ਜਾਂਦਾ ਹੈਂ ਉਹ ਤਾਂ ਤੇਰੇ ਨਾਲ ਹੀ ਸਮਾਇਆ ਹੋਇਆ ਹੈ। ਜਿਵੇਂ ਫੁੱਲ ਵਿਚ ਉਸਦੀ ਸੁਗੰਧੀ ਵਸਦੀ ਹੈ ਅਤੇ ਸ਼ੀਸ਼ੇ ਵਿਚ ਅਕਸ ਜਾਂ ਪ੍ਰਤੀਬਿੰਬ ਮੌਜੂਦ ਹੁੰਦਾ ਹੈ, ਤਿਵੇਂ ਹੀ ਪਰਮਾਤਮਾ ਵੀ ਜੀਵਾਂ ਵਿਚ ਇਕ ਰਸ ਵਿਆਪਕ ਹੈ। ਅਜਿਹਾ ਇਕੋ ਇਕ ਪਰਮਾਤਮਾ ਜੀਵਾਂ ਦੇ ਅੰਦਰ ਵੀ ਹੈ ਅਤੇ ਬਾਹਰ ਵੀ। ਪਰਮਾਤਮਾ ਦੇ ਸੰਬੰਧ ਵਿਚ ਇਸ ਸੱਚਾਈ ਨੂੰ ਸਮਝਣ ਵਾਸਤੇ ਆਪਾ ਚੀਨਣ ਜਾਂ ਆਪਣੇ ਆਪੇ ਨੂੰ ਸਹੀ ਰੂਪ ਵਿਚ ਪਛਾਣਨ ਦੀ ਲੋੜ ਹੈ।

ਪਰਮਾਤਮਾ ਦੇ ਸਰੂਪ ਬਾਰੇ ਮਨੁੱਖ ਦੇ ਮਨ ਵਿਚ ਕਈ ਪ੍ਰਕਾਰ ਦੇ ਭਰਮ ਭੁਲੇਖੇ ਹਨ। ਮਨੁੱਖ ਸੋਚਦਾ ਹੈ ਕਿ ਉਹ ਵਸਤੂ, ਜਿਹੜੀ ਉਸਨੂੰ ਅੱਖਾਂ ਨਾਲ ਦਿੱਸਦੀ ਨਹੀਂ ਅਤੇ ਗਿਆਨ ਇੰਦ੍ਰਿਆਂ ਦੀ ਸਹਾਇਤਾ ਨਾਲ ਜਿਸ ਨੂੰ ਜਾਣਿਆ ਨਹੀਂ ਜਾ ਸਕਦਾ, ਅਜਿਹੀ ਵਸਤੂ ਜਾਂ ਵਿਸ਼ੇ ਦੀ ਕੋਈ ਵਾਸਤਵਿਕ ਹੋਂਦ ਹੀ ਨਹੀਂ ਹੈ। ਰੱਬ ਦੀ ਹੋਂਦ ਤੋਂ ਮੁਨਕਰ ਨਾਸਤਕ ਲੋਕ ਵੀ ਅਜਿਹੇ ਅਗਿਆਨਤਾ ਭਰਪੂਰ ਭੁਲੇਖੇ ਦਾ ਸ਼ਿਕਾਰ ਹੋ ਕੇ ਪਰਮਾਤਮਾ ਦੀ ਹੋਂਦ ਨੂੰ ਨਿਰੋਲ ਧਾਰਮਿਕ ਮਨੁੱਖਾਂ ਦੇ ਮਨ ਦੀ ਕਪੋਲ ਕਲਪਨਾ ਹੀ ਸਮਝ ਬੈਠਦੇ ਹਨ। ਇਸ ਤਰ੍ਹਾਂ ਨਾਸਤਕ ਮਨੁੱਖਾਂ ਨੂੰ ਆਪਣੀ ਸੀਮਿਤ ਬੁੱਧੀ ਦੀ ਸਮਰੱਥਾ ਅਤੇ ਆਪਣੇ ਗਿਆਨ ਇੰਦ੍ਰਿਆਂ ਦੀ ਪਹੁੰਚ ਦੀ ਚਰਮ-ਸੀਮਾ ਦਾ ਗਿਆਨ ਵੀ ਨਹੀਂ ਹੁੰਦਾ। ਮੱਛੀ ਜਿੰਨੀ ਸਮਰੱਥਾ ਰੱਖਣ ਵਾਲਾ ਮਨੁੱਖ ਸ਼ਹੁ-ਸਾਗਰ ਦੇ ਹੱਦ-ਬੰਨੇ ਅਤੇ ਉਸ ਦੀਆਂ ਡੂੰਘਾਣਾਂ ਦੀ ਜਾਣਕਾਰੀ ਰੱਖਣ ਦਾ ਦਾਅਵਾ ਬੰਨ੍ਹ ਬੈਠਦਾ ਹੈ। ਗੁਰਬਾਣੀ ਦੇ ਇਨ੍ਹਾਂ ਦੋ ਸ਼ਬਦਾਂ ਵਿਚ ਰੱਬ ਦੀ ਸਰਬ ਵਿਆਪਕਤਾ ਦੇ ਵਿਚਾਰ ਨੂੰ ਸਪੱਸ਼ਟ ਕਰਨ ਲਈ ਚਾਰ ਉਦਾਹਰਣ ਪੇਸ਼ ਕੀਤੇ ਗਏ ਹਨ। ਜਿਵੇਂ : ਸਾਰੀ ਬਨਸਪਤੀ ਵਿਚ ਅੱਗ ਦੀ ਹੋਂਦ ਦਾ ਹੋਣਾ, ਸਾਰੇ ਦੁੱਧ ਵਿਚ ਘਿਉ ਦੀ ਮੌਜੂਦਗੀ, ਫੁੱਲ ਵਿਚ ਉਸ ਦੀ ਸੁਗੰਧੀ ਦਾ ਸਮਾਇਆ ਹੋਣਾ ਅਤੇ ਸ਼ੀਸ਼ੇ ਵਿਚ ਅਕਸ ਜਾਂ ਪ੍ਰਤੀਬਿੰਬ ਦੀ ਵਿਆਪਕਤਾ। ਇਸ ਤਰ੍ਹਾਂ ਹੀ ਇਸ ਸਮੁੱਚੇ ਬ੍ਰਹਮੰਡੀ ਪਸਾਰੇ ਵਿਚ ਇਸ ਜਗਤ ਪਸਾਰੇ ਦਾ ਮਾਲਕ ਪਾਰਬ੍ਰਹਮ ਪ੍ਰਮੇਸ਼ਰ ਸਮਾਇਆ ਹੋਇਆ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਪਰਮ ਹਸਤੀ, ਪਰਮ ਸੱਤਾ ਜਾਂ ਪਾਰਬ੍ਰਹਮ ਪ੍ਰਮੇਸ਼ਰ ਦੇ ਸੰਬੰਧ ਵਿਚ ਕਈ ਥਾਵਾਂ 'ਤੇ ਦੱਸਿਆ ਹੈ, ਕਿ ਉਹ ਪਰਮ ਹਸਤੀ ਜਾਂ ਪਰਮਾਤਮਾ ਇਕ ਹੀ ਹੈ, ਪਰ ਰੂਪ ਅਨੇਕ ਹਨ। ਆਸਾ ਰਾਗ ਵਿਚ ਭਗਤ ਨਾਮਦੇਵ ਜੀ ਦਾ ਕਥਨ ਹੈ :

**ਏਕ ਅਨੇਕ ਬਿਆਪਕ ਪੂਰਕ**
**ਜਤ ਦੇਖਉ ਤਤ ਸੋਈ ॥**
**ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ**
**ਬਿਰਲਾ ਬੂਝੈ ਕੋਈ ॥** *(੪੮੫)*

ਮੈਂ ਜਿਸ ਪਾਸੇ ਵੱਲ ਵੇਖਦਾ ਹਾਂ, ਮੈਨੂੰ ਉਹ ਇਕ ਪਰਮਾਤਮਾ ਹੀ ਅਨੇਕਾਂ ਰੂਪਾਂ ਵਿਚ ਸਮਾਇਆ ਹੋਇਆ ਦਿਸਦਾ ਹੈ। ਇਸ ਮਾਇਆ ਰੂਪੀ ਸੰਸਾਰ ਦੇ ਅਦਭੁਤ ਚਿਤ੍ਰ ਨਾਲ ਆਪਣਾ ਮਨ ਜੋੜ ਕੇ ਕੋਈ ਵਿਰਲਾ ਮਨੁੱਖ ਹੀ ਪਰਮਾਤਮਾ ਦੀ ਇਸ ਸਚਾਈ ਨੂੰ ਸਮਝ ਸਕਦਾ ਹੈ। ਸ੍ਰੀ ਗੁਰੂ

ਅਰਜਨ ਦੇਵ ਜੀ ਕਥਨ ਕਰਦੇ ਹਨ ਕਿ ਪਰਮਾਤਮਾ ਨਿਰਗੁਨ ਵੀ ਹੈ ਅਤੇ ਸਰਗੁਨ ਵੀ।ਇਸ ਜਗਤ ਪਸਾਰੇ ਵਿਚ ਪਰਮਾਤਮਾ ਨੇ ਆਪਣੀ ਅਦਭੁਤ ਕਲਾ ਜਾਂ ਸ਼ਕਤੀ ਦਾ ਵਰਤਾਰਾ ਵਰਤਾ ਕੇ ਸਾਰੇ ਸੰਸਾਰ ਨੂੰ ਇਸ ਵੱਲ ਆਕਰਸ਼ਤ ਕੀਤਾ ਹੋਇਆ ਹੈ। ਫੁਰਮਾਨ ਹੈ :

**ਨਿਰਗੁਨੁ ਆਪਿ ਸਰਗੁਨੁ ਭੀ ਓਹੀ ॥**
**ਕਲਾ ਧਾਰਿ ਜਿਨਿ ਸਗਲੀ ਮੋਹੀ ॥** *(੨੮੭)*

ਸੁਖਮਨੀ ਸਾਹਿਬ ਵਿਚ ਹੀ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਫੁਰਮਾਨ ਹੈ ਕਿ ਉਹ ਪਰਮਾਤਮਾ ਇਸ ਸ੍ਰਿਸ਼ਟੀ ਦੇ ਅੰਦਰ ਵੀ ਵਿਆਪਕ ਹੈ ਅਤੇ ਇਸ ਸ੍ਰਿਸ਼ਟੀ ਤੋਂ ਬਾਹਰ ਵੀ ਮੌਜੂਦ ਹੈ। ਪਰਮਾਤਮਾ ਦਾ ਇਹ ਅਦਭੁਤ ਸਰੂਪ ਸਾਰੇ ਜੀਵਾਂ ਦੇ ਮਨ ਨੂੰ ਮੋਹਣ ਵਾਲਾ ਹੈ; ਗੁਰਵਾਕ ਹੈ :

**ਅੰਤਰਿ ਬਸੇ ਬਾਹਰਿ ਭੀ ਓਹੀ ॥**
**ਨਾਨਕ ਦਰਸਨੁ ਦੇਖਿ ਸਭ ਮੋਹੀ ॥** *(੨੯੪)*

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਕਥਨ ਹੈ, ਕਿ ਪਰਮਾਤਮਾ ਨੇੜੇ-ਦੂਰ ਸਭ ਥਾਵਾਂ 'ਤੇ ਹੀ ਨਿਰੰਤਰ ਵਿਆਪਕ ਹੈ। ਸ੍ਰੀ ਰਾਗ ਵਿਚ ਸਤਿਗੁਰਾਂ ਨੇ ਫੁਰਮਾਇਆ ਹੈ :

**ਆਪੇ ਨੇੜੈ ਦੂਰਿ ਆਪੇ ਹੀ**
**ਆਪੇ ਮੰਝਿ ਮਿਆਨੋ ॥**
**ਆਪੇ ਵੇਖੈ ਸੁਣੇ ਆਪੇ ਹੀ**
**ਕੁਦਰਤਿ ਕਰੇ ਜਹਾਨੋ ॥** *(੨੫)*

ਗੁਰਬਾਣੀ ਦੇ ਅਜਿਹੇ ਪ੍ਰਮਾਣਾਂ ਤੋਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਪਰਮਾਤਮਾ ਇਕ ਵੀ ਹੈ ਅਤੇ ਅਨੇਕ ਵੀ, ਨਿਰਗੁਨ ਵੀ ਹੈ ਅਤੇ ਸਰਗੁਨ ਵੀ।ਸ੍ਰਿਸ਼ਟੀ ਦੇ ਅੰਦਰ ਵੀ ਹੈ ਤੇ ਬਾਹਰ ਵੀ।ਉਹ ਮਨੁੱਖ ਦੇ ਨੇੜੇ ਵੀ ਹੈ ਅਤੇ ਦੂਰ ਵੀ। ਪਰਮਾਤਮਾ ਦਾ ਇਕੋ ਸਮੇਂ ਏਕ-ਅਨੇਕ, ਨਿਰਗੁਨ-ਸਰਗੁਨ, ਅੰਦਰ-ਬਾਹਰ ਅਤੇ ਨੇੜੇ-ਦੂਰ ਹੋਣ ਦਾ ਵਿਚਾਰ ਸਾਧਾਰਨ ਬੁੱਧੀ ਵਾਲੇ ਮਨੁੱਖ ਨੂੰ ਤਰਕ ਸੰਗਤ ਦਿਖਾਈ ਨਹੀਂ ਦਿੰਦਾ। ਅਜਿਹੇ ਮਨੁੱਖ ਦੇ ਮਨ ਵਿਚ ਪ੍ਰਸ਼ਨ ਪੈਦਾ ਹੁੰਦਾ ਹੈ ਕਿ ਜੇ ਪਰਮਾਤਮਾ ਨਿਰਗੁਨ ਹੈ ਤਾਂ ਫਿਰ ਉਹ ਸਰਗੁਨ ਕਿਵੇਂ ਹੋਇਆ ?ਜੇ ਉਹ ਇਕ ਹੈ ਤਾਂ ਅਨੇਕ ਕਿਵੇਂ ਹੈ ?ਜੇ ਪਰਮਾਤਮਾ ਸ੍ਰਿਸ਼ਟੀ ਦੇ ਅੰਦਰ ਹੈ ਤਾਂ ਉਸ ਨੂੰ ਇਸ ਤੋਂ ਬਾਹਰ ਕਿਵੇਂ ਸਮਝਿਆ ਜਾਵੇ ? ਅਗਰ ਪਰਮਾਤਮਾ ਮਨੁੱਖ ਦੇ ਨੇੜੇ ਹੈ, ਤਾਂ ਫਿਰ ਉਸ ਨੂੰ ਮਨੁੱਖ ਤੋਂ ਦੂਰ ਕਿਵੇਂ ਜਾਣਿਆ ਜਾਵੇ ? ਬਾਣੀ ਦੇ ਰਚਨਹਾਰ ਸਤਿਗੁਰੂ ਮਨੁੱਖੀ-ਮਨ ਦੀਆਂ ਅਜਿਹੀਆਂ ਉਲਝਣਾਂ ਅਤੇ ਮਨੁੱਖੀ ਮਨ ਵਿਚ ਉਤਪੰਨ ਹੋਣ ਵਾਲੇ ਅਜਿਹੇ ਸ਼ੰਕਿਆਂ ਨੂੰ ਭਲੀ ਪ੍ਰਕਾਰ ਸਮਝਦੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਵਿਚ ਬਾਣੀਕਾਰ ਸਤਿਗੁਰਾਂ ਨੇ ਅਜਿਹੇ ਸਾਧਾਰਨ ਬੁੱਧੀ ਵਾਲੇ ਮਨੁੱਖੀ-ਮਨ ਦੇ ਸ਼ੰਕਿਆਂ ਨੂੰ ਨਵਿਰਤ ਕਰਨ ਦਾ ਵੀ ਯਤਨ ਕੀਤਾ ਹੈ।ਜੈਤਸਰੀ ਰਾਗ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਅਜਿਹੇ ਸਾਧਾਰਨ ਮਨੁੱਖਾਂ ਦੀ ਮਾਨਸਿਕ ਸਥਿਤੀ ਦੇ ਸੰਬੰਧ ਵਿਚ ਹੀ ਫੁਰਮਾਨ ਹੈ :

**ਦੇਹੁ ਸੰਦੇਸਰੋ ਕਹੀਅਉ, ਪ੍ਰਿਅ ਕਹੀਅਉ ॥**
**ਬਿਸਮੁ ਭਈ ਮੈ ਬਹੁ ਬਿਧਿ ਸੁਨਤੇ**
**ਕਹਹੁ ਸੁਹਾਗਨਿ ਸਹੀਅਉ ॥ ੧ ॥ਰਹਾਉ ॥**
**ਕੋ ਕਹਤੋ ਸਭ ਬਾਹਰਿ ਬਾਹਰਿ**
**ਕੋ ਕਹਤੋ ਸਭ ਮਹੀਅਉ ॥**
**ਬਰਨੁ ਨ ਦੀਸੈ ਚਿਹਨੁ ਨ ਲਖੀਐ**
**ਸੁਹਾਗਨਿ ਸਾਤਿ ਬੁਝਹੀਅਉ ॥ ੧ ॥**
**ਸਰਬ ਨਿਵਾਸੀ ਘਟਿ ਘਟਿ ਵਾਸੀ**
**ਲੇਪੁ ਨਹੀ ਅਲਪਹੀਅਉ ॥**
**ਨਾਨਕੁ ਕਹਤ ਸੁਨਹੁ ਰੇ ਲੋਗਾ**
**ਸੰਤ ਰਸਨ ਕੋ ਬਸਹੀਅਉ ॥** *(੭੦੦)*

ਹੇ ਹਰੀ ਪਰਮਾਤਮਾ ਨਾਲ ਮਿਲਾਪ ਪ੍ਰਾਪਤ ਕਰ ਚੁੱਕੇ ਗੁਰਮੁਖ ਜਨੋ ! ਮੈਨੂੰ ਮੇਰੇ ਪਿਆਰੇ ਪ੍ਰੀਤਮ ਹਰੀ-ਪ੍ਰਭੂ ਦਾ ਸੰਦੇਸ਼, ਭਾਵ ਥਹੁ ਪਤਾ ਜ਼ਰੂਰ ਦੱਸੋ। ਮੈਂ ਉਸ ਪਿਆਰੇ ਪ੍ਰੀਤਮ ਦੇ ਸੰਬੰਧ ਵਿਚ ਕਈ ਪ੍ਰਕਾਰ ਦੀਆਂ ਗੱਲਾਂ ਸੁਣ-ਸੁਣ ਕੇ ਹੈਰਾਨ ਹੋ ਰਹੀ ਹਾਂ।ਕੋਈ ਕਹਿੰਦਾ ਹੈ ਕਿ ਉਹ ਹਰੀ ਇਸ ਜਗਤ ਤੋਂ ਪਰੇ (ਦੂਰ) ਰਹਿੰਦਾ ਹੈ (ਜਿਵੇਂ ਕਿ ਇਸਲਾਮ ਵਿਚ ਰੱਬ ਦਾ ਸ੍ਰਿਸ਼ਟੀ ਤੋਂ ਬਾਹਰ ਹੋਣ ਦਾ ਤਸੱਵਰ ਹੈ) ਪਰ ਕੋਈ ਕਹਿੰਦਾ ਹੈ ਕਿ ਹਰੀ-ਪਰਮਾਤਮਾ ਏਥੇ ਸ੍ਰਿਸ਼ਟੀ ਵਿਚ ਸਭ ਥਾਂ ਹੀ ਵਿਆਪਕ ਹੈ, ਜਿਵੇਂ ਪੁਰਾਤਨ ਭਾਰਤੀ ਧਰਮਾਂ ਨੂੰ ਮੰਨਣ ਵਾਲੇ ਪ੍ਰਕ੍ਰਿਤੀ ਪੂਜਕਾਂ ਦਾ ਵਿਸ਼ਵਾਸ ਸੀ। ਉਸ ਹਰੀ-ਪਰਮਾਤਮਾ ਦਾ ਨਾ ਤਾਂ ਕੋਈ ਰੰਗ ਰੂਪ ਹੀ ਦਿਸਦਾ ਹੈ ਅਤੇ ਨਾ ਹੀ ਉਸਦਾ ਕੋਈ ਸਰੀਰਕ ਚਿੰਨ੍ਹ ਦਿਖਾਈ ਦਿੰਦਾ ਹੈ। ਹੇ ਗੁਰਮੁਖ ਜਨੋਂ! ਹਰੀ-ਪਰਮਾਤਮਾ ਦੀ ਸਹੀ ਸਥਿਤੀ ਦੇ ਸੰਬੰਧ ਵਿਚ ਤੁਸੀਂ ਕੋਈ ਥਹੁ ਪਤਾ ਦੱਸੋ। ਇਸ ਸ਼ਬਦ ਦੇ ਅਗਲੇ ਬੰਦ ਵਿਚ ਗੁਰੂ ਜੀ ਨੇ ਇਸ ਪ੍ਰਸ਼ਨ ਦਾ ਉਤਰ ਇਉਂ ਦਿੱਤਾ ਹੈ। ਉਹ ਪਰਮਾਤਮਾ ਹਰ ਥਾਂ ਅਤੇ ਸਾਰਿਆਂ ਵਿਚ ਵਿਆਪਕ ਹੈ, ਪਰ ਪਰਮਾਤਮਾ ਸਰਬ-ਵਿਆਪੀ ਹੋਣ ਦੇ ਬਾਵਜੂਦ ਵੀ ਸਾਰਿਆਂ ਤੋਂ ਨਿਰਲੇਪ ਹੈ।ਉਸ ਉੱਤੇ ਕਿਸੇ ਦਾ ਲੇਸ ਮਾਤਰ ਵੀ ਕੋਈ ਪ੍ਰਭਾਵ ਨਹੀਂ।

ਸੰਸਾਰ ਦੇ ਲੋਕੋ ਸੁਣੋ !ਹਰੀ-ਪਰਮਾਤਮਾ ਦਾ ਨਿਵਾਸ ਤਾਂ ਸੰਤ ਜਨਾਂ ਅਤੇ ਗੁਰਮੁਖਾਂ ਦੀ ਰਸਨਾ ਉੱਪਰ ਹੈ। ਭਾਵ ਗੁਰਮੁਖ ਜਨ ਸਤਿ ਪੁਰਸ਼, ਹਰੀ-ਪਰਮਾਤਮਾ ਨੂੰ ਸ਼ਰਧਾ ਅਤੇ ਪਿਆਰ ਨਾਲ ਸਿਮਰਦੇ ਹਨ, ਅਜਿਹੇ ਗੁਰਮੁਖ ਜਨਾਂ ਦੇ ਬਚਨਾਂ ਤੋਂ ਉਸ ਪਰਮਾਤਮਾ ਦੇ ਸਰੂਪ ਦੀ ਸੋਝੀ ਪ੍ਰਾਪਤ ਹੁੰਦੀ ਹੈ। ਜਿਹੜਾ ਮਨੁੱਖ ਹਰੀ ਪਰਮਾਤਮਾ ਨੂੰ ਚੇਤੇ ਕਰਨ ਜਾਂ ਉਸ ਦਾ ਸਿਮਰਨ ਕਰਨ ਦੀ ਨਾ ਤਾਂ ਲੋੜ ਮਹਿਸੂਸ ਕਰਦਾ ਹੈ ਅਤੇ ਨਾ ਹੀ ਗੁਰੂ ਦੇ ਲੜ ਲੱਗਣ ਜਾਂ ਸਤਿ ਸੰਗਤ ਵਿਚ ਜਾਣ ਦੀ ਖੇਚਲ ਕਰਦਾ ਹੈ, ਉਸ ਮਨੁੱਖ ਨੂੰ ਪਰਮਾਤਮਾ ਦੇ ਸਹੀ ਸਰੂਪ ਦੀ ਸਮਝ ਕਿਵੇਂ ਪੈ ਸਕਦੀ ਹੈ ? ਸਾਧਕ ਆਪਣੀ ਸਾਧਨਾ ਦੁਆਰਾ ਜਾਂ ਪ੍ਰੇਮ ਭਗਤੀ ਦੁਆਰਾ ਪ੍ਰਭੂ ਪ੍ਰਾਪਤੀ ਦਾ ਮੁੱਲ ਤਾਰਦਾ ਹੈ।ਸਾਧਨਾ ਤੋਂ ਸੱਖਣੇ ਮਨੁੱਖ ਦੀ ਸਥਿਤੀ ਤਾਂ ਪੰਜਾਬੀ ਦੇ ਉਸ ਉੱਘੇ ਕਵੀ ਵਾਲੀ ਹੋਵੇਗੀ, ਜਿਹੜਾ ਆਪਣੀ ਕਵਿਤਾ ਵਿਚ ਰੱਬ ਬਾਰੇ ਲਿਖਦਾ ਹੈ :

**ਰੱਬ ਇਕ ਗੁੰਝਲਦਾਰ ਬੁਝਾਰਤ,**
**ਰੱਬ ਇਕ ਗੋਰਖ ਧੰਦਾ।**
**ਖੋਲ੍ਹਣ ਲਗਿਆਂ ਪੇਚ ਏਸ ਦੇ,**
**ਕਾਫਰ ਹੋ ਜਾਇ ਬੰਦਾ।**

ਇਸ ਕਵੀ ਦੇ ਮਨ ਉੱਪਰ ਇਹ ਭੈ ਹਾਵੀ ਹੋਇਆ ਜਾਪਦਾ ਹੈ, ਕਿ ਰੱਬ ਬਾਰੇ ਜਾਣਕਾਰੀ ਲੈਣ ਵਾਲਾ ਹਰ ਮਨੁੱਖ ਹੀ ਉਸ ਰੱਬ ਤੋਂ ਮੁਨਕਰ ਹੋ ਕੇ ਨਾਸਤਕ ਬਣ ਜਾਂਦਾ ਹੈ। ਰੱਬੀ-ਗਿਆਨ ਦਾ ਵਿਸ਼ਾ ਨਿਰਸੰਦੇਹ ਬੜਾ ਗਹਿਰ ਗੰਭੀਰ ਅਤੇ ਗੁੰਝਲਦਾਰ ਜ਼ਰੂਰ ਹੈ, ਪਰ ਕਵੀ ਦਾ ਇਹ ਵਿਚਾਰ ਮੰਨਣਯੋਗ ਨਹੀਂ, ਕਿ ਰੱਬੀ-ਗਿਆਨ ਦਾ ਹਰ ਮੁਤਲਾਸ਼ੀ ਜਾਂ ਖੋਜੀ ਹੀ ਨਾਸਤਕ ਜਾਂ ਕਾਫ਼ਰ ਬਣ ਜਾਂਦਾ ਹੈ। ਗੁਰਬਾਣੀ ਵਿਚ ਤਾਂ, **'ਜੋ ਖੋਜੈ ਸੋ ਪਾਵੈ'**, **ਦੀ ਗੱਲ ਦ੍ਰਿੜ੍ਹਾਈ ਗਈ ਹੈ ਭਾਵ ਪਰਮਾਤਮਾ ਦੀ ਖੋਜ ਕਰਨ ਵਾਲਾ**

**ਜਗਿਆਸੂ ਉਸ ਨੂੰ ਪ੍ਰਾਪਤ ਕਰ ਲੈਂਦਾ ਹੈ। ਰੱਬ ਦੇ ਦਰ ਦਾ ਬੂਹਾ ਉਸ ਲਈ ਖੁਲ੍ਹਦਾ ਹੈ, ਜਿਹੜਾ ਉਸ ਬੂਹੇ ਤੱਕ ਅੱਪੜ ਕੇ ਉਸ ਉੱਤੇ ਦਸਤਕ ਦਿੰਦਾ ਹੈ।** ਬਾਈਬਲ ਦਾ ਵੀ ਅਜਿਹਾ ਹੀ ਕਥਨ ਹੈ।

ਰੱਬ ਨੂੰ ਏਕ-ਅਨੇਕ, ਨਿਰਗੁਨ-ਸਰਗੁਨ, ਨੇੜੇ-ਦੂਰ, ਅੰਦਰ-ਬਾਹਰ ਜਾਂ ਵਿਆਪਕ-ਨਿਰਲੇਪ ਕਹਿਣ ਵਿਚ ਕੇਵਲ ਅਵਸਥਾ-ਭੇਦੋ ਦੀ ਗੱਲ ਹੈ। ਸਿਧਾਂਤਕ ਦਵੰਦ, ਸਿਧਾਂਤਕ ਸਵੈ-ਵਿਰੋਧ ਜਾਂ ਤਰਕਹੀਣ ਭਾਵ ਵਾਲੀ ਕੋਈ ਗੱਲ ਨਹੀਂ। ਜਦ ਅਸੀਂ ਸਿਰਜਨਹਾਰ ਅਤੇ ਸਿਰਜਨਾ ਨੂੰ ਜਾਂ ਰੱਬ ਅਤੇ ਸ੍ਰਿਸ਼ਟੀ ਰਚਨਾ ਨੂੰ ਪਰਸਪਰ ਤੌਰ 'ਤੇ ਰਲ-ਗੱਡ ਕਰ ਬੈਠਦੇ ਹਾਂ ਤਾਂ ਗੁਰਬਾਣੀ ਦੇ ਇਹਨਾਂ ਅਲਹਾਮੀ ਵਾਕਾਂ ਵਿਚ ਸਾਨੂੰ ਸਿਧਾਂਤਕ ਸਵੈ-ਵਿਰੋਧ ਜਾਂ ਵਿਚਾਰਾਤਮਕ ਦਵੰਦ ਦਿਖਾਈ ਦਿੰਦਾ ਹੈ। ਰਚਨਾ ਰੱਬ ਨਹੀਂ, ਸਗੋਂ ਰੱਬ ਇਸ ਰਚਨਾ ਦਾ ਰਚਨਹਾਰ ਕਰਤਾ, ਇਸ ਤੋਂ ਮਹਾਨ ਭਿੰਨ ਅਤੇ ਸਰਬੱਗ ਹੈ। ਇਸ ਦਿਸਦਾ ਸੰਸਾਰ ਕਿਸੇ ਸਮੇਂ ਨਹੀਂ ਸੀ—ਰੱਬ ਉਸ ਸਮੇਂ ਵੀ ਮੌਜੂਦ ਸੀ। ਇਹ ਦਿਸਦਾ ਸੰਸਾਰ ਕਿਸੇ ਸਮੇਂ ਨਹੀਂ ਹੋਵੇਗਾ, ਪਰ ਰੱਬ ਉਸ ਸਮੇਂ ਵੀ ਮੌਜੂਦ ਹੋਵੇਗਾ, ਜਿਹਾ ਕਿ ਜਪੁ ਬਾਣੀ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਫੁਰਮਾਨ ਹੈ :

**ਆਦਿ ਸਚੁ ਜੁਗਾਦਿ ਸਚੁ ॥**
**ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥**

*(ਜਪੁ ਜੀ, ੧)*

ਪਰਮਾਤਮਾ ਆਪਣੀ ਇੱਛਾ ਅਨੁਸਾਰ, ਇਸ ਸ੍ਰਿਸ਼ਟੀ ਦੀ ਲੀਲ੍ਹਾ ਰਚਦਾ ਹੈ। ਇਸ ਜਗਤ ਪਸਾਰੇ ਨੂੰ ਹੋਂਦ ਵਿਚ ਲਿਆਉਂਦਾ ਹੈ। ਆਪਣੀ ਇੱਛਾ ਅਨੁਸਾਰ ਹੀ ਇਸ ਜਗਤ ਪਸਾਰੇ ਨੂੰ ਸਮੇਟ ਲੈਂਦਾ ਹੈ। ਇਸ ਜਗਤ ਲੀਲ੍ਹਾ ਦਾ ਭੋਗ ਪਾ ਦਿੰਦਾ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸੁਖਮਨੀ ਸਾਹਿਬ ਵਿਚ ਫੁਰਮਾਨ ਹੈ :

**ਆਪਿ ਸਤਿ ਕੀਆ ਸਭੁ ਸਤਿ ॥**
**ਤਿਸੁ ਪ੍ਰਭ ਤੇ ਸਗਲੀ ਉਤਪਤਿ ॥**
**ਤਿਸੁ ਭਾਵੈ ਤਾ ਕਰੇ ਬਿਸਥਾਰੁ ॥**
**ਤਿਸੁ ਭਾਵੈ ਤਾ ਏਕੰਕਾਰੁ ॥** *(੨੯੪)*

ਪਰਮਾਤਮਾ ਆਪਣੀ ਇੱਛਾ ਅਨੁਸਾਰ ਇਸ ਜਗਤ-ਲੀਲ੍ਹਾ ਦਾ ਪਸਾਰਾ ਕਰਦਾ ਹੈ ਅਤੇ ਆਪਣੀ ਇੱਛਾ ਅਨੁਸਾਰ ਹੀ ਉਹ ਇਸ ਨੂੰ ਸਮੇਟ ਲੈਂਦਾ ਹੈ। ਪਰਮਾਤਮਾ ਸਦੀਵੀ ਅਤੇ ਅਨਾਦੀ ਸਤਿ ਹੈ, ਜਦੋਂ ਕਿ ਇਹ ਸ੍ਰਿਸ਼ਟੀ ਕੁਝ ਸਮੇਂ ਵਾਸਤੇ ਸੰਬੰਧਿਤ ਸਤਿ ਹੈ। ਇਹ ਅਨਾਦੀ ਸਤਿ ਨਹੀਂ, ਭਾਵ ਪਰਮਾਤਮਾ ਦੀ ਤਰ੍ਹਾਂ ਹਮੇਸ਼ਾ ਰਹਿਣ ਵਾਲੀ ਨਹੀਂ।

ਏਥੋਂ ਅਸੀਂ ਪਰਮਾਤਮਾ ਬਾਰੇ ਸਹਿਜੇ ਹੀ ਏਕ ਅਨੇਕ, ਨਿਰਗੁਨ-ਸਰਗੁਨ, ਅੰਦਰ-ਬਾਹਰ ਅਤੇ ਨੇੜੇ-ਦੂਰ ਦੇ ਅੰਤਰ ਨੂੰ ਸਮਝ ਸਕਦੇ ਹਾਂ। ਪਰਮਾਤਮਾ ਦੇ ਸਰਗੁਣ ਸਰੂਪ ਦਾ ਵਿਚਾਰ, ਪਰਮਾਤਮਾ ਦੀ ਅਨੇਕਤਾ ਦਾ ਵਿਚਾਰ, ਪਰਮਾਤਮਾ ਦਾ ਸ੍ਰਿਸ਼ਟੀ ਦੇ ਅੰਦਰ ਅਤੇ ਸ੍ਰਿਸ਼ਟੀ ਤੋਂ ਬਾਹਰ ਵਿਆਪਕ ਅਤੇ ਨਿਰਲੇਪ ਹੋਣ ਦਾ ਵਿਚਾਰ ਅਤੇ ਪਰਮਾਤਮਾ ਦਾ ਨੇੜੇ ਅਤੇ ਦੂਰ ਹੋਣ ਦਾ ਵਿਚਾਰ, ਇਹਨਾਂ ਸਾਰੇ ਸੰਕਲਪਾਂ ਦਾ ਆਧਾਰ ਪਰਮਾਤਮਾ ਦਾ ਸ੍ਰਿਸ਼ਟੀ ਰਚਨਾ ਨਾਲ ਸੰਬੰਧਿਤ ਸਰੂਪ ਹੈ। ਅਨੇਕਤਾ ਇਸ ਦੀ ਰਚਨਾ ਵਿਚ ਹੈ। ਵਿਆਪਕਤਾ ਅਤੇ ਨਿਰਲੇਪਤਾ ਸ੍ਰਿਸ਼ਟੀ ਰਚਨਾ ਦੇ ਸੰਬੰਧ ਵਿਚ ਹੈ। ਨੇੜਤਾ ਅਤੇ ਦੂਰੀ ਦਾ ਅੰਤਰ ਪਰਮਾਤਮਾ ਦੇ ਆਪਣੇ ਆਪੇ ਵਿਚ ਨਹੀਂ। ਇਹ ਜਗਤ ਪਸਾਰੇ ਦੇ ਪੱਖ ਤੋਂ ਹੈ। ਸ੍ਰਿਸ਼ਟੀ ਰਚਨਾ ਤੋਂ ਬਿਨਾਂ ਅਸੀਂ ਪਰਮਾਤਮਾ ਦੇ ਸਰਗੁਨ (ਭਾਵ ਗੁਣਾਂ ਸਹਿਤ) ਸਰੂਪ ਦੀ ਕਲਪਨਾ ਹੀ ਨਹੀਂ ਕਰ ਸਕਦੇ। ਸੋ ਆਪਣੇ ਨਿੱਜ ਸਰੂਪ ਵਿਚ ਪਰਮਾਤਮਾ ਇਕ ਹੈ, ਉਹ ਨਿਰਗੁਨ ਹੈ, ਉਹ ਅੰਦਰ ਬਾਹਰ ਅਤੇ ਨੇੜੇ ਦੂਰ ਦੇ ਦਵੰਦ ਤੋਂ ਮੁਕਤ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਫੁਰਮਾਨ ਹੈ :

**ਅਲਖ ਅਪਾਰ ਅਗੰਮ ਅਗੋਚਰ**
**ਨਾ ਤਿਸੁ ਕਾਲੁ ਨ ਕਰਮਾ ॥**
**ਜਾਤਿ ਅਜਾਤਿ ਅਜੋਨੀ ਸੰਭਉ**
**ਨਾ ਤਿਸੁ ਭਾਉ ਨ ਭਰਮਾ ॥ ੧ ॥**
**ਸਾਚੇ ਸਚਿਆਰ ਵਿਟਹੁ ਕੁਰਬਾਣੁ ॥**
**ਨਾ ਤਿਸੁ ਰੂਪ ਵਰਨੁ ਨਹੀ ਰੇਖਿਆ**
**ਸਾਚੈ ਸਬਦਿ ਨੀਸਾਣੁ ॥** *(੫੯੭)*

ਭਾਵ ਪਰਮਾਤਮਾ ਬੁੱਧੀ ਦੀ ਪਕੜ ਵਿਚ ਨਹੀਂ ਆਉਂਦਾ ਉਹ ਬੇਅੰਤ ਹੈ, ਉਸ ਤੱਕ ਕੋਈ ਪਹੁੰਚ ਨਹੀਂ ਸਕਦਾ, ਉਸ ਨੂੰ ਮਨ ਬਾਣੀ ਨਾਲ ਸਮਝਿਆ ਤੇ ਬਿਆਨ ਨਹੀਂ ਕੀਤਾ ਜਾ ਸਕਦਾ, ਜੋ ਮਰਦਾ ਨਹੀਂ ਅਤੇ ਨਾ ਕਰਮਾਂ ਦਾ ਬੱਧਾ ਹੈ। ਉਸ ਦਾ ਨਿੱਜੀ ਆਪਾ ਜਾਤਿ ਰਹਿਤ ਹੈ, ਉਹ ਜੂਨੀਆਂ ਵਿਚ ਨਹੀਂ ਪੈਂਦਾ, ਆਪਣੇ ਆਪ ਤੋਂ ਉਸ ਦਾ ਪ੍ਰਕਾਸ਼ ਹੈ, ਉਹ ਮੋਹ ਅਤੇ ਅਗਿਆਨਤਾ ਤੋਂ ਰਹਿਤ ਹੈ। ਪਰਮਾਤਮਾ ਸੱਚੇ ਸ਼ਬਦ ਦੁਆਰਾ ਪ੍ਰਗਟ ਹੁੰਦਾ ਹੈ।

ਜਿਸ ਜੀਵ ਦੇ ਹਿਰਦੇ ਵਿਚ ਗੁਰ ਸ਼ਬਦ ਦੀ ਜੋਤ ਜਗ ਪੈਂਦੀ ਹੈ, ਉਸ ਦਾ ਅਗਿਆਨਤਾ ਦਾ ਹਨੇਰਾ ਮਿੱਟ ਜਾਂਦਾ ਹੈ। ਉਸ ਦੇ ਹਿਰਦੇ ਵਿਚ ਅਮੋਲਕ ਗੁਣਾਂ ਵਾਲੀ ਕੀਮਤੀ ਸੂਝ ਪੈਦਾ ਹੋ ਜਾਂਦੀ ਹੈ। ਰੱਬੀ ਜੋਤਿ ਦਾ ਇਹ ਝਲਕਾਰਾ ਜੀਵ ਨੂੰ ਵਿਸਮਾਦ ਦੀ ਅਵਸਥਾ ਵਿਚ ਲੈ ਜਾਂਦਾ ਹੈ। ਮਿਲਾਪ ਦੀ ਅਜਿਹੀ ਅਵਸਥਾ ਦਾ ਵਰਨਣ ਵੀ ਅਸੰਭਵ ਹੈ।

ਦੈਵੀ ਪ੍ਰਕਾਸ਼ ਦੀ ਮਸਤੀ ਵਿਚ ਜੀਵ ਤਾਣੇ-ਪੇਟੇ ਦੀ ਤਰ੍ਹਾਂ ਰੱਬੀ-ਜੋਤ ਨਾਲ ਓਤ-ਪੋਤ ਹੋ ਜਾਂਦਾ ਹੈ। ਹਉਮੈ ਰਹਿਤ ਹੋ ਕੇ ਉਸ ਦੀ ਸੰਸਾਰੀ ਝੰਮੇਲਿਆਂ ਤੋਂ ਖਲਾਸੀ ਹੋ ਜਾਂਦੀ ਹੈ। ਜੀਵਾਤਮਾ, ਪਰਮਾਤਮਾ ਨਾਲ ਅਭੇਦ ਹੋ ਜਾਂਦੀ ਹੈ। ਜੀਵ ਨੂੰ ਸਮਝ ਆ ਜਾਂਦੀ ਹੈ ਕਿ ਇਕ ਪਰਮਾਤਮਾ ਜਿਹੜਾ ਸ਼ੁੱਧ ਸਰੂਪ, ਅਗੰਮ, ਅਗਾਧ ਅਤੇ ਅਨੰਤ ਹੈ, ਉਸ ਇਕ ਨੇ ਹੀ ਸ੍ਰਿਸ਼ਟੀ ਰਚਨਾ ਦੁਆਰਾ ਆਪਣਾ ਵਿਸਥਾਰ ਕੀਤਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦਾ ਫੁਰਮਾਨ ਹੈ :

**ਸਤਿਗੁਰ ਸਬਦਿ ਉਜਾਰੋ ਦੀਪਾ ॥**
**ਬਿਨਸਿਓ ਅੰਧਕਾਰ ਤਿਹ ਮੰਦਰਿ**
**ਰਤਨ ਕੋਠੜੀ ਖੁਲ੍ਹੀ ਅਨੂਪਾ ॥ ੧ ॥ਰਹਾਉ ॥**
**ਬਿਸਮਨ ਬਿਸਮ ਭਏ ਜਉ ਪੇਖਿਓ**
**ਕਹਨੁ ਨ ਜਾਇ ਵਡਿਆਈ ॥**
**ਮਗਨ ਭਏ ਊਹਾ ਸੰਗਿ ਮਾਤੇ**
**ਓਤਿ ਪੋਤਿ ਲਪਟਾਈ ॥ ੧ ॥**
**ਆਲ ਜਾਲ ਨਹੀ ਕਛੂ ਜੰਜਾਰਾ**
**ਅਹੰਬੁਧਿ ਨਹੀ ਭੋਰਾ ॥**
**ਊਚਨ ਊਚਾ, ਬੀਚੁ ਨ ਖੀਚਾ**
**ਹਉ ਤੇਰਾ ਤੂੰ ਮੋਰਾ ॥ ੨ ॥**
**ਏਕੰਕਾਰੁ ਏਕੁ ਪਾਸਾਰਾ**
**ਏਕੈ ਅਪਰ ਅਪਾਰਾ ॥**
**ਏਕੁ ਬਿਸਥੀਰਨੁ ਏਕੁ ਸੰਪੂਰਨੁ**
**ਏਕੈ ਪ੍ਰਾਨ ਅਧਾਰਾ ॥ ੩ ॥**
**ਨਿਰਮਲ ਨਿਰਮਲ ਸੂਚਾ**
**ਸੂਚੋ ਸੂਚਾ, ਸੂਚੋ ਸੂਚਾ ॥**
**ਅੰਤ ਨ ਅੰਤਾ ਸਦਾ ਬੇਅੰਤਾ**
**ਕਹੁ ਨਾਨਕ ਊਚੋ ਊਚਾ ॥ ੪ ॥** *(੮੨੧)*

# ਖ਼ਬਰਨਾਮਾ ਅਤੇ ਸਰਗਰਮੀਆਂ

### ਅਜੋਕੀਆਂ ਚੁਣੌਤੀਆਂ ਦਾ ਹੱਲ ਗੁਰੂ ਗ੍ਰੰਥ ਸਾਹਿਬ 'ਚ ਮੌਜੂਦ

ਅੰਮ੍ਰਿਤਸਰ, 9 ਦਸੰਬਰ–ਹਮਦਰਦ ਯੂਨੀਵਰਸਿਟੀ, ਦਿੱਲੀ ਦੇ ਉਪ-ਕੁਲਪਤੀ ਪ੍ਰੋ: ਐਸ. ਏ. ਅਲੀ ਨੇ ਅੱਜ ਇਥੇ ਕਿਹਾ ਕਿ ਜਿਹੜੀਆਂ ਚੁਣੌਤੀਆਂ ਸਾਨੂੰ ਦਰਪੇਸ਼ ਹਨ ਉਨ੍ਹਾਂ ਦਾ ਹੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮੌਜੂਦ ਹੈ। ਭਵਿੱਖ ਵਿਚ ਹੋਰ ਚੁਣੌਤੀਆਂ ਵੀ ਸਾਡੇ ਸਾਹਮਣੇ ਆਉਣਗੀਆਂ ਜਿਨ੍ਹਾਂ ਬਾਰੇ ਸਿੱਖ ਧਾਰਮਿਕ ਆਗੂਆਂ ਤੇ ਚਿੰਤਕਾਂ ਨੂੰ ਸੰਜੀਦਗੀ ਨਾਲ ਵਿਚਾਰ ਕਰਨਾ ਪਵੇਗਾ। ਉਨ੍ਹਾਂ ਕਿਹਾ ਕਿ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਪ੍ਰੇਮ, ਵਿਸ਼ਵਾਸ ਅਤੇ ਆਦਰ ਭਾਵਨਾ ਨੂੰ ਜੇਕਰ ਇਮਾਨਦਾਰੀ ਨਾਲ ਅੱਜ ਦੇ ਮਾਹੌਲ ਵਿਚ ਲਾਗੂ ਕੀਤਾ ਜਾਵੇ ਤਾਂ ਦੁਨੀਆਂ ਸਵਰਗ ਬਣ ਸਕਦੀ ਹੈ।

ਉਨ੍ਹਾਂ ਕਿਹਾ ਕਿ ਗੁਰੂ ਗ੍ਰੰਥ ਸਾਹਿਬ ਸਮੁੱਚੀ ਲੋਕਾਈ ਦੇ ਭਲੇ ਦੀ ਗੱਲ ਕਰਦਾ ਹੈ ਅਤੇ ਇਸ ਨੂੰ ਯੂਨੈਸਕੋ ਨੇ ਸਮੁੱਚੀ ਵਿਰਾਸਤ ਵਲੋਂ ਮਾਨਤਾ ਦਿੱਤੀ ਹੈ। ਅਸੀਂ ਇਹ ਆਸ ਕਰ ਸਕਦੇ ਹਾਂ ਕਿ ਸ਼ਕਤੀਸ਼ਾਲੀ ਤੇ ਸੁਚੇਤ ਸਿੱਖ ਭਾਈਚਾਰਾ ਗੁਰੂ ਗ੍ਰੰਥ ਸਾਹਿਬ ਵਲੋਂ ਦਿੱਤੇ ਸਿਧਾਂਤਾਂ ਨੂੰ ਅਪਨਾਉਂਦਿਆਂ ਹੋਇਆਂ ਦਰਪੇਸ਼ ਚੁਣੌਤੀਆਂ ਦੇ ਮੁਕਾਬਲੇ ਲਈ ਸਮਰੱਥ ਹੋਵੇਗਾ। (ਪੰਜਾਬੀ ਟ੍ਰਿਬਿਊਨ)

### ਬੁਸ਼ ਸਰਕਾਰ ਵਲੋਂ ਸਿੱਖਾਂ ਦੀ ਵਿਲੱਖਣ ਪਛਾਣ ਬਾਰੇ ਪੋਸਟਰ ਜਾਰੀ

ਅਮਰੀਕਾ ਵਲੋਂ 11 ਸਤੰਬਰ ਦੇ ਦਹਿਸ਼ਤਵਾਦੀ ਹਮਲਿਆਂ ਤੋਂ ਬਾਅਦ ਜਿਨ੍ਹਾਂ ਖ਼ਤਰਨਾਕ ਹਾਲਾਤ ਵਿਚੋਂ ਅਮਰੀਕੀ ਸਿੱਖ ਲੰਘ ਰਹੇ ਹਨ ਉਹ ਬਿਨਾਂ ਸ਼ੱਕ ਤਰਸਯੋਗ ਹਨ। ਪੂਰੇ ਅਮਰੀਕਾ ਵਿਚ ਸਾਰੇ ਗੁਰਦੁਆਰਿਆਂ ਅਤੇ ਸਿੱਖ ਸੰਸਥਾਵਾਂ ਵਲੋਂ ਪੂਰਾ ਜ਼ੋਰ ਲਾ ਕੇ ਅਮਰੀਕੀ ਉੱਚ ਅਧਿਕਾਰੀਆਂ ਤੇ ਉੱਚ ਸੰਸਥਾਵਾਂ ਜਿਨ੍ਹਾਂ ਵਿਚ ਰੈੱਡ ਕਰਾਸ, ਸ਼ੈਰਫ, ਪੁਲਿਸ ਅਤੇ ਸਿਆਸੀ ਲੋਕ ਵੀ ਆਉਂਦੇ ਹਨ, ਨੂੰ ਲੱਖਾਂ ਡਾਲਰ ਇਕੱਠੇ ਕਰਕੇ ਵੀ ਦਿੱਤੇ ਪਰ ਸਥਿਤੀ ਵਿਚ ਥੋੜ੍ਹਾ ਬਹੁਤ ਫ਼ਰਕ ਹੀ ਪਿਆ।

ਅਮਰੀਕੀ ਸਿੱਖਾਂ ਦੀ ਇਹ ਹਮੇਸ਼ਾ ਕੋਸ਼ਿਸ਼ ਰਹੀ ਕਿ ਪੂਰੇ ਅਮਰੀਕੀ ਪੱਧਰ ਦਾ ਕੋਈ ਅਜਿਹਾ ਕੰਮ ਹੋਵੇ ਜਿਸ ਨਾਲ ਨਿਆਂ-ਪ੍ਰਣਾਲੀ, ਪੁਲਿਸ ਤੇ ਸਿਆਸੀ ਤੇ ਆਮ ਲੋਕਾਂ ਤੱਕ ਸਹੀ ਪ੍ਰਭਾਵ ਜਾਏ ਤੇ ਆਖ਼ਿਰ ਇਸ ਆਸ 'ਤੇ ਕੋਸ਼ਿਸ਼ ਨੂੰ ਉਸ ਵੇਲੇ ਫੁੱਲ ਤੇ ਫ਼ਲ ਲੱਗਾ ਜਦੋਂ ਅਮਰੀਕਾ ਸਰਕਾਰ ਨੇ ਸਿੱਖਾਂ ਦਾ ਵਧੀਆ ਪ੍ਰਭਾਵ ਦੇਣ ਲਈ ਖ਼ੂਬਸੂਰਤ ਸ਼ਬਦਾਵਲੀ ਵਾਲਾ ਤੇ ਪ੍ਰਭਾਵੀ ਦਿੱਖ ਵਾਲਾ ਇਕ ਕੈਲੰਡਰ ਪੂਰੇ ਅਮਰੀਕਾ ਵਿਚ ਜਾਰੀ ਕੀਤਾ। ਇਸ ਪੋਸਟਰ ਵਿਚ ਇਕ ਪਗੜੀਧਾਰੀ ਸਿੱਖ, ਇਕ ਪਟਕੇ ਵਾਲਾ ਸਿੱਖ ਬੱਚਾ, ਕੇਸਕੀ ਸਜਾਈ ਇਕ ਬੀਬੀ ਅਤੇ ਸਿਰ ਉੱਤੇ ਚੁੰਨੀ ਲਈ ਇਕ ਔਰਤ ਦਿਖਾਈ ਗਈ ਹੈ। ਹੋਰ ਤੇ ਹੋਰ ਇਸ ਪੋਸਟਰ ਵਿਚ ਸਿੱਖਾਂ ਦੇ ਇਤਿਹਾਸ ਨੂੰ ਵਧੀਆ ਢੰਗ ਨਾਲ ਲਿਖਿਆ ਗਿਆ ਹੈ ਭਾਵੇਂ ਕਿ ਇਹ ਸੰਖੇਪ ਰੂਪ ਵਿਚ ਹੀ ਹੈ। ਇਸ ਤੋਂ ਇਲਾਵਾ ਨਿਆਂ ਵਿਭਾਗ ਦੇ ਸਾਰੇ ਦਫ਼ਤਰਾਂ ਅਤੇ ਪੁਲਿਸ ਏਜੰਸੀਆਂ ਨੂੰ ਇਸ ਪੋਸਟਰ ਵਿਚ ਹਦਾਇਤ ਵੀ ਕੀਤੀ ਹੋਈ ਹੈ ਕਿ ਸਿੱਖ ਵੇਸ਼ਭੂਸ਼ਾ ਵਾਲੇ ਮਨੁੱਖ ਦੀ ਇੱਜ਼ਤ ਕੀਤੀ ਜਾਵੇ ਤੇ ਇਹਨਾਂ ਦੀ ਤਫ਼ਤੀਸ਼ ਕਰਨ ਸਮੇਂ ਧਾਰਮਿਕ ਰਵਾਇਤਾਂ ਦਾ ਖ਼ਿਆਲ ਰੱਖਿਆ ਜਾਵੇ। (ਅਜੀਤ)

### ਜਦੋਂ ਅਮਰੀਕਾ ਵਿਚ ਇਕੱਲੇ ਹੀ ਸਿੱਖ ਵਿਦਿਆਰਥੀ ਨੇ ਪਗੜੀ ਦੀ ਲੜਾਈ ਜਿੱਤੀ

ਲੁਧਿਆਣਾ, 12 ਦਸੰਬਰ–ਫ਼ਰਾਂਸ ਸਰਕਾਰ ਵਲੋਂ ਸਿੱਖ ਵਿਦਿਆਰਥੀਆਂ ਦੀ ਪਗੜੀ ਉੱਪਰ ਲਗਾਈ ਗਈ ਪਾਬੰਦੀ ਦਾ ਤਾਂ ਬੇਸ਼ੱਕ ਕੋਈ ਹੱਲ ਨਹੀਂ ਨਿਕਲ ਸਕਿਆ ਪਰ ਲਾਸ ਏਂਜਲਸ (ਅਮਰੀਕਾ) ਵਿਚ ਸਕੂਲ ਪੜ੍ਹਦੇ ਇਕ ਸਿੱਖ ਬੱਚੇ ਨੇ ਕਾਨੂੰਨੀ ਲੜਾਈ ਲੜਦਿਆਂ ਸਕੂਲ ਦੇ ਸਾਲਾਨਾ ਸਮਾਗਮ ਵਿਚ ਦਸਤਾਰ ਦੀ ਥਾਂ ਟੋਪੀ ਪਾ ਕੇ ਸ਼ਾਮਲ ਹੋਣ ਖ਼ਿਲਾਫ਼ ਲੜਾਈ ਜ਼ਰੂਰ ਜਿੱਤ ਲਈ ਹੈ।

ਹਰਬਖ਼ਸ਼ੀਸ਼ ਸਿੰਘ ਜੋ ਕਿ ਗੁਰੂ ਨਾਨਕ ਇੰਟਰਨੈਸ਼ਨਲ ਪਬਲਿਕ ਸਕੂਲ, ਲੁਧਿਆਣਾ ਦਾ ਵਿਦਿਆਰਥੀ ਸੀ, ਉੱਚੀ ਵਿਦਿਆ ਲਈ ਤਿੰਨ ਸਾਲ ਪਹਿਲਾਂ ਅਮਰੀਕਾ ਗਿਆ ਸੀ। 11 ਸਤੰਬਰ ਨੂੰ ਨਿਊਯਾਰਕ ਸਥਿਤ ਵਰਲਡ ਟਰੇਡ ਸੈਂਟਰ 'ਤੇ ਹੋਏ ਹਮਲੇ ਦੌਰਾਨ ਸਕੂਲ ਵਿਚ ਹੋਰ ਪੜ੍ਹਦੇ ਦੂਜੇ ਅੰਗ੍ਰੇਜ਼ ਬੱਚਿਆਂ ਵਲੋਂ ਉਸਨੂੰ ਮੁਸਲਮਾਨ ਸਮਝ ਕੇ 'ਓਸਾਮਾ' ਕਹਿ ਕੇ ਬੁਲਾਇਆ ਜਾਂਦਾ ਸੀ ਅਤੇ ਪਗੜੀ ਕਾਰਨ ਅਕਸਰ ਤੰਗ ਕੀਤਾ ਜਾਂਦਾ ਸੀ। ਪ੍ਰਿੰਸੀਪਲ ਦੇ ਧਿਆਨ ਵਿਚ ਲਿਆਉਣ ਤੇ ਉਸ ਨੂੰ ਹੋਰ ਸਕੂਲ ਵਿਚ ਤਬਦੀਲ ਕਰ ਦਿੱਤਾ ਗਿਆ ਜਿੱਥੇ ਕਿ ਕਾਫ਼ੀ ਸਿੱਖ ਬੱਚੇ ਪੜ੍ਹਦੇ ਸਨ।

ਪਰ ਇਥੇ ਪੁੱਜ ਕੇ ਉਸਨੂੰ ਸਖ਼ਤ ਮੁਸ਼ਕਿਲ ਪੇਸ਼ ਆਈ ਕਿ ਉਹ ਹੀ ਇਕੋ ਇਕ ਪਗੜੀਧਾਰੀ ਸਿੱਖ ਵਿਦਿਆਰਥੀ ਸੀ ਕਿਉਂਕਿ ਦੂਜੇ ਸਿੱਖ ਬੱਚੇ ਪੱਛਮ ਦੇ ਪ੍ਰਭਾਵ ਕਾਰਨ ਪਤਿਤ ਹੋ ਗਏ ਸਨ। ਇਸ ਦੌਰਾਨ ਦੂਜਿਆਂ ਵਿਦਿਆਰਥੀਆਂ ਦੀ ਸੰਗਤ ਤੋਂ ਦੂਰ ਰਹਿੰਦਿਆਂ ਪੜ੍ਹਾਈ ਵਿਚ ਧਿਆਨ ਦੇਣਾ ਸ਼ੁਰੂ ਕੀਤਾ ਅਤੇ 'ਸਟੂਡੈਂਟਸ ਐਵਾਰਡ' ਹਾਸਿਲ ਕੀਤਾ। ਲਗਨ ਅਤੇ ਮਿਹਨਤ ਨਾਲ 'ਸਟੂਡੈਂਟਸ ਬਾਡੀ ਗੌਰਮਿੰਟ' ਦਾ ਮੀਤ ਪ੍ਰਧਾਨ ਬਣ ਗਿਆ। ਸੀਨੀਅਰ ਸਾਲ ਵਿਚ 'ਪ੍ਰਿੰਸੀਪਲ ਆਨਰਜ਼ ਅਵਾਰਡ' ਜਿੱਤਿਆ ਅਤੇ ਪਿਛਲੇ ਸਾਲ ਦਸੰਬਰ ਵਿਚ ਗਰੈਜੂਏਸ਼ਨ ਦਾ ਅੰਤਿਮ ਵਰ੍ਹਾ ਪੂਰਾ ਕਰ ਲਿਆ। ਸਕੂਲ ਦੇ ਉਪ-ਪ੍ਰਿੰਸੀਪਲ ਨੇ ਉਸਨੂੰ ਡਿਗਰੀ ਪ੍ਰਾਪਤ

ਕਰਨ ਲਈ ਪਗੜੀ ਉਤਾਰ ਕੇ ਟੋਪੀ ਪਹਿਨਣ ਦੀ ਹਦਾਇਤ ਕੀਤੀ ਪਰ ਉਸਨੇ ਇਨਕਾਰ ਕਰ ਦਿੱਤਾ। ਫਿਰ ਪ੍ਰਿੰਸੀਪਲ ਨੇ ਉਸ ਅੱਗੇ ਸਖ਼ਤੀ ਨਾਲ ਦੋ ਸ਼ਰਤਾਂ ਰੱਖੀਆਂ ਕਿ ਉਹ ਜਾਂ ਤਾਂ ਟੋਪੀ ਪਾ ਕੇ ਡਿਗਰੀ ਲਵੇ ਜਾਂ ਫਿਰ ਉਹ ਸੈਰੇਮਨੀ ਵਿਚ ਹਿੱਸਾ ਹੀ ਨਾ ਲਵੇ। ਉਸਨੇ ਇਸ ਨੂੰ ਗੰਭੀਰਤਾ ਨਾਲ ਲੈਂਦਿਆਂ ਦਸਤਾਰ ਬੰਨ੍ਹ ਕੇ ਹੀ ਡਿਗਰੀ ਲੈਣ ਦਾ ਮਨ ਬਣਾ ਲਿਆ। ਸਿੱਖ ਆਗੂਆਂ ਅਤੇ ਕਾਨੂੰਨਦਾਨਾਂ ਦੀ ਮਦਦ ਨਾਲ ਪ੍ਰਿੰਸੀਪਲ ਨੂੰ ਸਿੱਖ ਧਰਮ ਅਤੇ ਸਿੱਖੀ ਅਸੂਲਾਂ ਬਾਰੇ ਵਿਸਥਾਰਿਤ ਜਾਣਕਾਰੀ ਦੇਣ ਤੇ ਪ੍ਰਿੰਸੀਪਲ ਨੇ ਉਸਨੂੰ ਟੋਪੀ ਪਹਿਨਣ ਤੋਂ ਛੋਟ ਦਿੰਦਿਆਂ ਦਸਤਾਰ ਪਹਿਨ ਕੇ ਹੀ ਡਿਗਰੀ ਲੈਣ ਦੀ ਇਜ਼ਾਜ਼ਤ ਦੇ ਦਿੱਤੀ। (ਅਜੀਤ)

### *ਬਰਮਿੰਘਮ 'ਚ ਸਿੱਖੀ ਵਿਰੋਧੀ ਪ੍ਰਚਾਰ ਕਰਨ ਵਾਲੀ ਨਾਟਕ ਮੰਡਲੀ ਨੂੰ ਸਿੱਖਾਂ ਨੇ ਭਜਾਇਆ*

ਬਰਮਿੰਘਮ, 19 ਦਸੰਬਰ—ਬੀਤੀ ਸ਼ਾਮ 6 ਵਜੇ ਬਰਮਿੰਘਮ ਵਿਖੇ 'ਸਿਟੀ ਸੈਂਟਰ' 'ਚ ਇਕ ਨਾਟਕ ਮੰਡਲੀ ਵਲੋਂ 'ਬੇਇੱਜ਼ਤੀ' ਸਿੱਖ ਵਿਰੋਧੀ ਨਾਟਕ ਖੇਡਿਆ ਜਾ ਰਿਹਾ ਸੀ ਤਾਂ ਇਕ ਹਜ਼ਾਰ ਸਿੱਖਾਂ ਨੇ ਵਿਰੋਧ ਕਰਦਿਆਂ 'ਨਾਟਕੀ ਮੰਚ' ਦੀ ਭਾਰੀ ਭੰਨ-ਤੋੜ ਕੀਤੀ। ਕੁਝ ਸਿੱਖਾਂ ਦੀਆਂ ਗ੍ਰਿਫ਼ਤਾਰੀਆਂ ਵੀ ਕੀਤੀਆਂ ਗਈਆਂ। ਬਾਅਦ 'ਚ ਉਨ੍ਹਾਂ ਨੂੰ ਛੱਡ ਦਿੱਤਾ ਗਿਆ। ਸਿੱਖ ਫੈਡਰੇਸ਼ਨ ਯੂ. ਕੇ. ਦੇ ਪ੍ਰਧਾਨ ਨੇ 'ਅਜੀਤ' ਨੂੰ ਦਸਿਆ ਕਿ ਕਈ ਮਹੀਨਿਆਂ ਤੋਂ 'ਬੇਇਜ਼ਤੀ' ਨਾਟਕ ਖੇਡਿਆ ਜਾ ਰਿਹਾ ਸੀ, ਸਿੱਖ ਆਗੂਆਂ ਨੇ ਬੜੀ ਸੰਜੀਦਗੀ ਨਾਲ ਸਮਝਾਇਆ ਕਿ ਹਰ ਕੌਮ ਵਿਚ ਮਾੜੇ ਅਨਸਰ ਹੁੰਦੇ ਹਨ ਜਿਨ੍ਹਾਂ ਦੀਆਂ ਮੰਦ-ਕਾਰਵਾਈਆਂ ਨਿੰਦਣਯੋਗ ਹੁੰਦੀਆਂ ਹਨ, ਪਰ ਸਮੁੱਚੀ ਕੌਮ ਨੂੰ ਮਾੜਾ ਨਹੀਂ ਗਰਦਾਨਿਆ ਜਾ ਸਕਦਾ।

### *ਸਿੱਖਾਂ ਨੇ ਧਾਰਮਿਕ ਜਜ਼ਬੇ 'ਚੋਂ ਰਾਜ ਪ੍ਰਾਪਤ ਕੀਤਾ*

ਚੰਡੀਗੜ੍ਹ, 19 ਦਸੰਬਰ—ਉੱਘੇ ਇਤਿਹਾਸਕਾਰ ਡਾ: ਕਿਰਪਾਲ ਸਿੰਘ ਨੇ ਕਿਹਾ ਕਿ ਸਿੱਖਾਂ ਨੇ ਧਾਰਮਿਕ ਜਜ਼ਬੇ 'ਚੋਂ ਰਾਜ ਪ੍ਰਾਪਤ ਕੀਤਾ। ਸਿੱਖ ਦਾ ਇਹ ਧਾਰਮਿਕ ਜਜ਼ਬਾ ਅਤੇ ਸ਼ਰਧਾ ਹੀ ਸੀ ਜਿਸ ਨੇ ਮੁਗ਼ਲ ਰਾਜ ਦੀਆਂ ਨੀਹਾਂ ਹਿਲਾ ਕੇ ਰੱਖ ਦਿੱਤੀਆਂ। ਉਹ ਗੁਰਦੁਆਰਾ ਸਾਹਿਬ ਕੰਥਾਲਾ ਵਿਖੇ ਇਕ ਸਮਾਗਮ ਨੂੰ ਸੰਬੋਧਨ ਕਰ ਰਹੇ ਸਨ।

ਉਨ੍ਹਾਂ ਨੇ ਕਿਹਾ ਕਿ ਸਿੱਖਾਂ ਵਲੋਂ ਦਿੱਤੀਆਂ ਸ਼ਹੀਦੀਆਂ ਅਦੁੱਤੀ ਹਨ ਅਤੇ ਇਸ ਦੀ ਉਦਾਹਰਣ ਦੁਨੀਆਂ ਭਰ 'ਚ ਕਿਧਰੇ ਨਹੀਂ ਮਿਲਦੀ। ਉਨ੍ਹਾਂ ਕਿਹਾ ਕਿ ਸਿੱਖ ਗੁਰੂਆਂ ਵਲੋਂ ਦਿੱਤੀਆਂ ਸ਼ਹਾਦਤਾਂ ਸਿੱਖਾਂ ਲਈ ਚਾਨਣ-ਮੁਨਾਰਾ ਸਾਬਤ ਹੋਈਆਂ ਹਨ। ਸਿੱਖਾਂ ਦੇ ਧਾਰਮਿਕ ਜਜ਼ਬੇ ਦੇ ਹੀ ਰੰਗ ਕਹੀਏ ਕਿ ਉਹ ਮੁੱਠੀ ਭਰ ਹੁੰਦੇ ਹੋਏ ਵੀ ਮੁਗ਼ਲ ਅਤੇ ਅਫ਼ਗਾਨ ਹੁਕਮਰਾਨਾਂ ਦੀ ਵੱਡੀ ਫੌਜ ਨਾਲ ਟੱਕਰ ਲੈਂਦੇ ਰਹੇ।

ਉਨ੍ਹਾਂ ਨੇ ਕਿਹਾ ਕਿ ਸਿੱਖ ਕੌਮ ਦੀ ਪਛਾਣ ਬਣਾਉਣ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦਿਆਂ ਦੀ ਸੁਪਰੀਮ ਸ਼ਹਾਦਤ ਵਿਸ਼ੇਸ਼ ਰੰਗ ਲਿਆਈ। ਸਿੱਖ ਗੁਰੂਆਂ ਵਲੋਂ ਦਿੱਤੀਆਂ ਕੁਰਬਾਨੀਆਂ ਦੀ ਪੂਰੇ ਸੰਸਾਰ 'ਚ ਹੋਰ ਕਿਧਰੇ ਉਦਾਹਰਨ ਨਹੀਂ ਮਿਲਦੀ।

ਬਜ਼ੁਰਗ ਇਤਿਹਾਸਕਾਰ ਨੇ ਕਿਹਾ ਕਿ ਸਿੱਖ ਇਤਿਹਾਸ ਨੂੰ ਤੋੜ-ਮਰੋੜ ਕੇ ਪੇਸ਼ ਕੀਤਾ ਗਿਆ ਹੈ। ਉਨ੍ਹਾਂ ਦਾ ਮੱਤ ਸੀ ਕਿ ਅਸੀਂ ਸਿੱਖ ਇਤਿਹਾਸ ਦੀ ਸੱਚੀ ਅਤੇ ਸਹੀ ਤਸਵੀਰ ਹੀ ਪੇਸ਼ ਨਹੀਂ ਕਰ ਸਕੇ। ਉਨ੍ਹਾਂ ਨੇ ਦੁੱਖ ਪ੍ਰਗਟ ਕੀਤਾ ਕਿ ਅੱਜ ਦੇ ਸਿੱਖ ਨੇਤਾ ਹਉਮੈ 'ਚ ਡੁੱਬ ਗਏ ਸਨ ਅਤੇ ਇਨ੍ਹਾਂ ਦਾ ਸਾਰਾ ਜ਼ੋਰ ਇਕ ਦੂਜੇ ਨੂੰ ਪਿੱਛੇ ਖਿੱਚਣ 'ਤੇ ਲੱਗਾ ਹੋਇਆ ਹੈ।

### *ਸਿੱਖੀ ਦੇ ਨਿਘਾਰ ਲਈ ਮਾਵਾਂ ਕਸੂਰਵਾਰ*

ਲੁਧਿਆਣਾ, 20 ਦਸੰਬਰ—ਔਰਤਾਂ ਵਿਚ ਸਿੱਖ ਵਿਰਸੇ, ਇਤਿਹਾਸ ਅਤੇ ਸਭਿਆਚਾਰ ਸੰਬੰਧੀ ਜਾਗ੍ਰਿਤੀ ਪੈਦਾ ਕਰਨ ਲਈ ਗੁਰਦੁਆਰਾ ਕਲਗੀਧਰ ਸਿੰਘ ਸਭਾ ਵਿਚ ਸਿੱਖ ਨਾਰੀ ਮੰਚ ਵਲੋਂ ਕਰਵਾਏ ਨਾਰੀ ਚੇਤਨਾ ਸੈਮੀਨਾਰ ਦੀ ਪ੍ਰਧਾਨਗੀ ਕਰਦਿਆਂ ਚੰਡੀਗੜ੍ਹ ਦੀ ਸਾਬਕਾ ਮੇਅਰ ਅਤੇ ਮੰਚ ਦੀ ਕੌਮੀ ਪ੍ਰਧਾਨ ਬੀਬੀ ਹਰਜਿੰਦਰ ਕੌਰ ਨੇ ਕਿਹਾ ਕਿ ਦੁਨੀਆਂ ਭਰ ਦੀਆਂ ਜਾਗਰੂਕ ਕੌਮਾਂ ਆਪਣੇ-ਆਪ ਨੂੰ ਜੀਵਿਤ ਰੱਖਣ ਲਈ ਪੀੜ੍ਹੀ-ਦਰ-ਪੀੜ੍ਹੀ ਆਪਣੇ ਕੌਮੀ ਸਭਿਆਚਾਰ ਨੂੰ ਮਜ਼ਬੂਤ ਕਰਦੀਆਂ ਰਹਿੰਦੀਆਂ ਹਨ। ਇਹੀ ਕਾਰਨ ਹੈ ਕਿ ਅਜਿਹੀਆਂ ਕੌਮਾਂ ਦੇ ਆਪਣੇ ਦੇਸ਼ ਅਤੇ ਰਾਜ ਭਾਗ ਬਣੇ ਰਹਿੰਦੇ ਹਨ।

ਉਨ੍ਹਾਂ ਕਿਹਾ ਕਿ ਸਿੱਖ ਧਰਮ ਇਕ ਅਜਿਹਾ ਧਰਮ ਹੈ, ਜੋ ਸਾਰੀ ਮਨੁੱਖਤਾ ਨੂੰ ਆਪਣੇ ਕਲਾਵੇ ਵਿਚ ਲੈ ਸਕਦਾ ਹੈ ਅਤੇ ਜੇ ਸਿੱਖ ਹੋਸ਼ ਤੋਂ ਕੰਮ ਲੈਣ ਤਾਂ ਦੁਨੀਆਂ ਭਰ ਵਿਚ ਇਨ੍ਹਾਂ ਦੀ ਜੈ-ਜੈਕਾਰ ਹੋ ਸਕਦੀ ਹੈ। ਉਨ੍ਹਾਂ ਨੇ ਕਿਹਾ ਕਿ ਉਨ੍ਹਾਂ ਕੌਮਾਂ ਦੀਆਂ ਨੀਹਾਂ ਪੱਕੀਆਂ ਹੁੰਦੀਆਂ ਹਨ, ਜਿਨ੍ਹਾਂ ਕੋਲ ਪ੍ਰਤੀਬੱਧ ਕਿਸਮ ਦੀਆਂ ਮਾਵਾਂ ਹੁੰਦੀਆਂ ਹਨ। ਅੱਜ ਸਿੱਖ ਧਰਮ ਜੇ ਨਿਵਾਣ ਵੱਲ ਵਧਿਆ ਹੈ ਤਾਂ ਇਸ ਵਿਚ ਬਹੁਤਾ ਕਸੂਰ ਸਿੱਖ ਮਾਵਾਂ ਦਾ ਹੈ।

ਉਨ੍ਹਾਂ ਕਿਹਾ ਕਿ ਮਾਤਾ ਗੁਜਰੀ ਕੌਮ ਦੀ ਲਾਸਾਨੀ ਮਾਂ ਦਾ ਦਰਜਾ ਰੱਖਦੇ ਹਨ। ਮਾਵਾਂ ਉਨ੍ਹਾਂ ਤੋਂ ਦਿਸ਼ਾ-ਨਿਰਦੇਸ਼ ਲੈਣ। ਸਾਹਿਬਜ਼ਾਦਿਆਂ ਦੀਆਂ ਸ਼ਹੀਦੀਆਂ ਇਹੋ ਦੱਸਦੀਆਂ ਹਨ ਕਿ ਸਿੱਖ ਬੱਚਿਆਂ ਵਿਚ ਮਾਵਾਂ ਕਿਸ ਕਿਸਮ ਦੀ ਭਾਵਨਾ ਪੈਦਾ ਕਰਨ। (ਪੰਜਾਬੀ ਟ੍ਰਿਬਿਊਨ)

### *ਸ਼੍ਰੋਮਣੀ ਕਮੇਟੀ ਸਿੱਖ ਵਿਦਵਾਨਾਂ ਦਾ ਬੋਰਡ ਕਾਇਮ ਕਰੇ*

ਲੁਧਿਆਣਾ, 23 ਦਸੰਬਰ—ਸਿੱਖ ਅਧਿਕਾਰ ਅਤੇ ਕਰਤੱਵ ਚੇਤਨਾ ਮੰਚ ਨੇ ਅੱਜ ਇਥੇ ਮੰਗ ਕੀਤੀ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸੂਝਵਾਨ ਸਿੱਖ ਵਿਦਵਾਨਾਂ ਤੇ ਆਧਾਰਤ ਇਕ ਗੁਰਮਤਿ ਬੋਰਡ ਬਣਾਇਆ ਜਾਵੇ ਤਾਂ ਕਿ ਕਿਸੇ ਵਿਦਵਾਨ ਦੀ ਖੋਜ ਕਾਰਨ ਸਿੱਖ ਪੰਥ ਵਿਚ ਕਿਸੇ ਕਿਸਮ ਦਾ ਵਿਵਾਦ ਖੜ੍ਹਾ ਨਾ ਹੋਵੇ।

ਮੰਚ ਦੇ ਸਕੱਤਰ ਨੇ ਇਥੇ ਜਾਰੀ ਕੀਤੇ ਲਿਖਤੀ ਪ੍ਰੈੱਸ ਨੋਟ ਵਿਚ ਕਿਹਾ ਹੈ ਕਿ ਅੱਜ-ਕੱਲ੍ਹ ਸਿੱਖ ਵਿਦਵਾਨਾਂ ਅਤੇ ਵਿਚਾਰਵਾਨਾਂ ਅੱਗੇ ਗਿਆਨੀ ਗੁਰਦਿੱਤ ਸਿੰਘ ਦੀ ਲਿਖੀ ਹੋਈ ਪੁਸਤਕ 'ਮੁੰਦਾਵਣੀ' ਸਿਰਫ਼ ਵਿਚਾਰ ਦਾ ਹੀ ਨਹੀਂ ਇਕ ਵੱਡੇ ਫਿਕਰ ਦਾ ਵੀ ਮਸਲਾ ਬਣ ਗਿਆ ਹੈ। ਇਸ ਲਈ ਇਕ ਸਰਬ ਪ੍ਰਵਾਣਿਤ ਹੱਲ ਲੱਭਣ ਦੀ ਜ਼ਰੂਰਤ ਹੈ।(ਪੰਜਾਬੀ ਟ੍ਰਿਬਿਊਨ)

### *ਫੈਮਿਨਾ ਮੈਗਜ਼ੀਨ ਦੀ ਸੰਪਾਦਕ ਨੇ ਸਿੱਖ ਜਗਤ ਤੋਂ ਮੁਆਫ਼ੀ ਮੰਗੀ*

ਨਵੀਂ ਦਿੱਲੀ, 11 ਜਨਵਰੀ (ਸਟਾਫ ਰਿਪੋਰਟਰ)—ਫੈਮਿਨਾ ਮੈਗਜ਼ੀਨ ਵਿਚ ਛਪੇ ਇਕ ਮਜ਼ਮੂਨ 'ਮੂਰਖ ਸਰਦਾਰਨੀਆਂ ਲਈ ਬਨਾਉਟੀ ਵਾਲ' ਦੇ ਲਈ ਮੈਗਜ਼ੀਨ ਦੀ ਸੰਪਾਦਿਕਾ ਸ੍ਰੀਮਤੀ ਸਥਿਆ ਸਰਨ ਨੇ ਮੁਆਫੀ ਮੰਗ ਲਈ ਹੈ। ਇਹ ਜਾਣਕਾਰੀ ਕੌਮੀ ਘੱਟ ਗਿਣਤੀ ਕਮਿਸ਼ਨ ਵਲੋਂ ਜਾਰੀ ਇਕ ਪ੍ਰੈੱਸ ਬਿਆਨ ਵਿਚ ਦਿੱਤੀ ਗਈ ਹੈ। ਇਹ ਗੱਲ ਇਥੇ ਵਰਨਣਯੋਗ ਹੈ ਕਿ ਉਪਰੋਕਤ ਮਜ਼ਮੂਨ ਛਪਣ 'ਤੇ ਸਿੱਖ ਹਲਕਿਆਂ ਵਿਚ ਮੈਗਜ਼ੀਨ ਦੇ ਵਿਰੁੱਧ ਤਿੱਖੀ ਪ੍ਰਤੀਕਿਰਿਆ ਹੋਈ ਸੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਸਮੇਤ ਕਈ ਸਿੱਖ ਸੰਸਥਾਵਾਂ ਨੇ ਇਸ ਮਜ਼ਮੂਨ ਨੂੰ ਸਿੱਖੀ ਭਾਵਨਾਵਾਂ 'ਤੇ ਚੋਟ ਮਾਰਨ ਵਾਲਾ ਕਰਾਰ ਦਿੰਦਿਆਂ ਮੈਗਜ਼ੀਨ ਵਿਰੁੱਧ ਕਾਨੂੰਨੀ ਕਾਰਵਾਈ ਕਰਨ ਦੀ ਧਮਕੀ ਦਿੱਤੀ ਸੀ। ਸਿੱਖਾਂ ਵਿਚ ਵਧੇ ਰੋਸ ਨੂੰ ਦੇਖਦਿਆਂ ਕੌਮੀ ਘੱਟ ਗਿਣਤੀ ਵਿਚ ਕਮਿਸ਼ਨ ਨੇ ਮੈਗਜ਼ੀਨ ਦੀ ਸੰਪਾਦਿਕਾ ਨੂੰ ਪੱਤਰ ਲਿਖ ਕੇ ਸਪੱਸ਼ਟੀਕਰਨ ਮੰਗਿਆ ਸੀ। ਮੈਗਜ਼ੀਨ ਦੀ ਸੰਪਾਦਕਾ ਸ੍ਰੀਮਤੀ ਸਥਿਆ ਸਰਨ ਨੇ ਕੌਮੀ ਘੱਟ ਗਿਣਤੀ ਕਮਿਸ਼ਨ ਦੇ ਚੇਅਰਮੈਨ ਸ: ਤਰਲੋਚਨ ਸਿੰਘ ਐਮ. ਪੀ. ਨੂੰ ਜਵਾਬ ਵਿਚ ਲਿਖੇ ਪੱਤਰ ਵਿਚ ਸਪੱਸ਼ਟੀਕਰਨ ਦਿੰਦਿਆਂ ਕਿਹਾ ਹੈ ਕਿ 'ਮੂਰਖ ਸਰਦਾਰਨੀਆਂ ਲਈ ਬਣਾਉਟੀ ਵਾਲ' ਲੇਖ ਇਕ ਸਿੱਖ ਕੁੜੀ ਦੀ ਜ਼ਿੰਦਗੀ ਦੀ ਇਕ ਸੱਚੀ ਘਟਨਾ ਹੈ ਅਤੇ ਇਸ ਵਿਚ ਉਸ ਦੇ ਧਰਮ ਦੇ ਸਿਧਾਂਤਾਂ ਮੁਤਾਬਿਕ ਮਨ੍ਹਾਂ ਹੈ। ਇਸ ਲੇਖ ਵਿਚ ਉਸਨੇ ਦੱਸਿਆ ਹੈ ਕਿ ਉਸ ਵਲੋਂ ਕਾਹਲ ਵਿਚ ਲਏ ਫੈਸਲੇ ਕਾਰਨ ਉਸਦੇ ਨਜ਼ਦੀਕੀ ਵਿਅਕਤੀਆਂ ਦੀਆਂ ਭਾਵਨਾਵਾਂ ਨੂੰ ਠੇਸ ਨਾ ਪੁੱਜੇ। ਇਸ ਲੇਖ ਨੂੰ ਛਾਪਣ ਪਿੱਛੇ ਸਿੱਖ ਭਾਈਚਾਰੇ ਦੀਆਂ ਭਾਵਨਾਵਾਂ ਨੂੰ ਠੇਸ ਪਹੁੰਚਾਉਣ ਦੀ ਕੋਈ ਮਨਸ਼ਾ ਨਹੀਂ ਸੀ ਅਤੇ ਨਾ ਹੀ ਸਿੱਖ ਧਰਮ ਦੇ ਸਿਧਾਂਤਾਂ ਅਤੇ ਮਰਯਾਦਾਵਾਂ ਦੀ ਆਲੋਚਨਾ ਕਰਨ ਦਾ ਕੋਈ ਇਰਾਦਾ ਸੀ ਅਤੇ ਨਾ ਹੀ ਸਿੱਖ ਧਰਮ ਦੇ ਕਿਸੇ ਅਕੀਦੇ ਵਿਰੁੱਧ ਕੋਈ ਕਦਮ ਚੁੱਕਣ ਬਾਰੇ ਕਿਸੇ ਨੂੰ ਉਕਸਾਉਣਾ ਸੀ। ਫਿਰ ਵੀ ਜਾਪਦਾ ਹੈ ਕਿ ਇਸ ਦੇ ਨਾਲ ਭਾਈਚਾਰੇ ਦੀਆਂ ਭਾਵਨਾਵਾਂ ਨੂੰ ਠੇਸ ਪੁੱਜੀ ਹੈ। ਇਸ ਲਈ ਅਸੀਂ ਉਨ੍ਹਾਂ ਪਾਸੋਂ ਦਿਲੋਂ ਮੁਆਫੀ ਚਾਹੁੰਦੇ ਹਾਂ। ਸ੍ਰੀਮਤੀ ਸਥਿਆ ਸਰਨ ਨੇ ਆਪਣੇ ਪੱਤਰ ਵਿਚ ਭਰੋਸਾ ਦੁਆਇਆ ਹੈ ਕਿ ਉਹ ਆਪਣਾ ਮੁਆਫੀਨਾਮਾ ਫੈਮੀਨਾ ਮੈਗਜ਼ੀਨ ਦੇ ਅਗਲੇ ਅੰਕ ਵਿਚ ਪ੍ਰਕਾਸ਼ਿਤ ਕਰਨਗੇ। ਕੌਮੀ ਘੱਟ ਗਿਣਤੀ ਕਮਿਸ਼ਨ ਦੇ ਚੇਅਰਮੈਨ ਸ: ਤਰਲੋਚਨ ਸਿੰਘ ਨੇ ਇਸ ਮੁਆਫੀਨਾਮੇ ਨੂੰ ਸਵੀਕਾਰ ਕਰਦਿਆਂ ਸੰਪਾਦਿਕਾ ਨੂੰ ਲਿਖਿਆ ਹੈ ਕਿ ਉਹ ਇਸ ਮੁਆਫੀਨਾਮੇ ਨੂੰ ਅਗਲੇ ਅੰਕ ਵਿਚ ਛਾਪਣ ਅਤੇ ਅੱਗੇ ਤੋਂ ਕੋਈ ਵੀ ਅਜਿਹਾ ਮਜ਼ਮੂਨ ਛਾਪਣ ਤੋਂ ਗੁਰੇਜ਼ ਕਰਨ।

## ਸਰਗਰਮੀਆਂ

**ਸਰਕਲ ਲਖੀਮਪੁਰ**—24 ਨਵੰਬਰ 2004 ਨੂੰ ਸਰਕਲ ਵਲੋਂ ਗੁਰੂ ਤੇਗ ਬਹਾਦਰ ਜੀ ਦੇ ਸ਼ਹੀਦੀ ਦਿਵਸ ਤੇ ਇਕ ਗੁਰਮਤਿ ਸਮਾਗਮ ਕੀਤਾ ਗਿਆ ਜਿਸ ਵਿਚ ਮਿਸ਼ਨਰੀ ਵੀਰਾਂ ਵਲੋਂ ਕਥਾ, ਕੀਰਤਨ ਅਤੇ ਲੈਕਚਰ ਦੇ ਪ੍ਰੋਗਰਾਮ ਦਿੱਤੇ ਗਏ। 26 ਨਵੰਬਰ 2004 ਨੂੰ ਪਿੰਡ ਸਫੀਆਪੁਰ ਵਿਖੇ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਉਤਸਵ ਤੇ ਗੁਰਮਤਿ ਸਮਾਗਮ ਕੀਤਾ ਗਿਆ, ਜਿਸ ਵਿਚ ਮਿਸ਼ਨਰੀ ਵੀਰਾਂ ਵਲੋਂ ਕਥਾ ਅਤੇ ਲੈਕਚਰਾਂ ਦੇ ਪ੍ਰੋਗਰਾਮ ਦਿੱਤੇ ਗਏ। ਸਿੱਖ ਫੁਲਵਾੜੀ ਮੈਗਜ਼ੀਨ ਵੀ ਬੁੱਕ ਕੀਤੇ ਗਏ। ਇਸੇ ਤਰ੍ਹਾਂ ਹੀ 29 ਨਵੰਬਰ, 2004 ਨੂੰ ਪਿੰਡ ਖੰਬਾਕ ਖੇੜਾ ਵਿਖੇ ਵੀ ਗੁਰਮਤਿ ਸਮਾਗਮ ਕੀਤਾ ਗਿਆ ਅਤੇ ਮਿਸ਼ਨਰੀ ਵੀਰਾਂ ਵਲੋਂ ਸੇਵਾ ਨਿਭਾਈ ਗਈ।

**ਸਰਕਲ ਫਤਹਿਗੜ੍ਹ ਸਾਹਿਬ**—ਸਰਕਲ ਵਲੋਂ 24 ਨਵੰਬਰ ਨੂੰ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਸ਼ਹੀਦੀ ਦਿਵਸ ਪਿੰਡ ਰੈਲੀ ਵਿਖੇ ਮਨਾਇਆ ਗਿਆ ਜਿਸ ਵਿਚ ਮਿਸ਼ਨਰੀ ਵੀਰਾਂ ਵਲੋਂ ਕਥਾ, ਕੀਰਤਨ ਅਤੇ ਲੈਕਚਰ ਦੀ ਸੇਵਾ ਨਿਭਾਈ ਗਈ ਅਤੇ ਕਾਲਜ ਦੇ ਮਿਸ਼ਨ ਬਾਰੇ ਜਾਣਕਾਰੀ ਦਿੱਤੀ ਗਈ। 26 ਨਵੰਬਰ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਉਤਸਵ ਮੌਕੇ ਸਰਕਲ ਇੰਚਾਰਜ ਸ: ਸੰਤੋਖ ਸਿੰਘ ਜੀ ਵਲੋਂ ਸਵੇਰੇ ਮੁਹੱਲਾ ਸਿੰਘਪੁਰਾ ਬੱਸੀ ਪਠਾਣਾਂ ਵਿਖੇ ਗੁਰਦੁਆਰਾ ਸਾਹਿਬ ਦੇ ਪ੍ਰਬੰਧਕਾਂ ਵਲੋਂ ਸੱਦਾ ਦੇਣ ਤੇ ਲੈਕਚਰ ਦੀ ਸੇਵਾ ਨਿਭਾਈ ਗਈ।

**ਸਰਕਲ ਬਸਿਆਲਾ**—ਸਰਕਲ ਵਲੋਂ ਭਾਈ ਘਨੱਈਆ ਜੀ ਸੇਵਾ ਸੁਸਾਇਟੀ, ਘੱਕੇਵਾਲ (ਨਵਾਂ ਸ਼ਹਿਰ) ਵਲੋਂ ਪਿੰਡ ਘੱਕੇਵਾਲ ਵਿਖੇ ਪਹਿਲਾ ਅੱਖਾਂ ਅਤੇ ਆਮ ਬਿਮਾਰੀਆਂ ਦੀ ਜਾਂਚ ਦਾ ਫ੍ਰੀ ਮੈਡੀਕਲ ਕੈਂਪ ਲਗਾਇਆ ਗਿਆ। ਅੱਖਾਂ ਦੇ ਮਾਹਿਰ ਡਾ. ਰਵਿੰਦਰ ਕਾਰਾ ਅਤੇ ਹੋਮਿਓਪੈਥਿਕ ਮਾਹਿਰ ਡਾ: ਤਜਿੰਦਰਪਾਲ ਸਿੰਘ ਵਲੋਂ ਕ੍ਰਮਵਾਰ 170 ਅਤੇ 150 ਮਰੀਜ਼ਾਂ ਦਾ ਮੁਆਇਨਾ ਕੀਤਾ ਗਿਆ। ਕੈਂਪ ਦੌਰਾਨ ਜ਼ਰੂਰਤਮੰਦਾਂ ਨੂੰ ਮੁਫ਼ਤ ਐਨਕਾਂ ਤੇ ਦਵਾਈਆਂ ਦਿੱਤੀਆਂ ਗਈਆਂ। ਸ: ਦਰਸ਼ਨ ਸਿੰਘ, ਘੱਕੇਵਾਲ, ਸ: ਹਰੀ ਸਿੰਘ ਦੋਆਬਾ ਸਟੀਲ, ਸ: ਲਾਲ ਸਿੰਘ ਸਰਪੰਚ ਅਤੇ ਸ: ਮੱਖਣ ਸਿੰਘ ਘੱਕੇਵਾਲ ਵਲੋਂ ਮਾਇਆ ਦੀ ਸੇਵਾ ਅਤੇ ਕੈਂਪ ਦੇ ਪ੍ਰਬੰਧ ਵਿਚ

ਵਿਸ਼ੇਸ਼ ਯੋਗਦਾਨ ਪਾਇਆ ਗਿਆ। ਮਾਸਟਰ ਗੁਰਚਰਨ ਸਿੰਘ ਬਸਿਆਲਾ ਵਲੋਂ ਡਾਕਟਰ ਸਾਹਿਬਾਨ ਅਤੇ ਸੇਵਾਦਾਰਾਂ ਦਾ ਧੰਨਵਾਦ ਕੀਤਾ ਗਿਆ ਅਤੇ ਸਨਮਾਨ ਚਿੰਨ੍ਹ ਭੇਟ ਕੀਤੇ ਗਏ।

**ਉਤਰਾਂਚਲ ਜ਼ੋਨ**—ਜ਼ੋਨ ਵਲੋਂ ਵੱਖ-ਵੱਖ ਸਰਕਲਾਂ ਵਿਚ 26 ਨਵੰਬਰ ਤੋਂ 1 ਦਸੰਬਰ ਤੱਕ ਗੁਰਮਤਿ ਸਮਾਗਮ ਕਰਵਾਏ ਗਏ ਜਿਨ੍ਹਾਂ ਵਿਚ ਭਾਰੀ ਗਿਣਤੀ ਵਿਚ ਸੰਗਤਾਂ ਨੇ ਭਾਗ ਲਿਆ। ਸਿੱਖ ਮਿਸ਼ਨਰੀ ਕਾਲਜ, ਜਲੰਧਰ ਦੀਆਂ ਬੀਬੀਆਂ ਵਲੋਂ ਕਵੀਸ਼ਰੀ, ਕੀਰਤਨ ਅਤੇ ਸ਼ਬਦ ਵਿਚਾਰ ਦੀ ਸੇਵਾ ਨਿਭਾਈ ਗਈ ਅਤੇ ਸੰਗਤਾਂ ਨੂੰ ਕਾਲਜ ਦੇ ਪ੍ਰੋਜੈਕਟਾਂ ਬਾਰੇ ਪੂਰੀ ਜਾਣਕਾਰੀ ਦਿੱਤੀ ਗਈ। ਸਾਰੇ ਸਰਕਲਾਂ ਦੇ ਵੀਰਾਂ ਅਤੇ ਸਿੰਘ ਸਭਾਵਾਂ ਨੇ ਮਿਲ ਕੇ ਲੰਗਰ ਪਾਣੀ ਦੀ ਸੇਵਾ ਕੀਤੀ। ਸੰਗਤਾਂ ਵਲੋਂ 43000/- ਰੁਪਏ ਦੇ ਕਰੀਬ ਮਾਇਆ ਕਾਲਜ ਨੂੰ ਦਿੱਤੀ ਗਈ।

**ਸਰਕਲ ਟਿੱਬਾ (ਲੁਧਿਆਣਾ)**—ਸਰਕਲ ਵਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਹਿਲੇ 400 ਸਾਲਾ ਪ੍ਰਕਾਸ਼ ਦਿਵਸ ਦੇ ਸੰਬੰਧ ਵਿਚ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਜੋਤੀ ਸਰੂਪ ਸ਼ਹੀਦਾਂ ਵਿਖੇ ਰਾਤ 7 ਵਜੇ ਤੋਂ ਸਾਢੇ 11 ਵਜੇ ਤੱਕ ਪ੍ਰੋਗਰਾਮ ਕਰਵਾਇਆ ਗਿਆ ਜਿਸ ਵਿਚ ਬੱਚਿਆਂ ਵਲੋਂ ਕੀਰਤਨ, ਲੈਕਚਰ ਅਤੇ ਕਵਿਤਾਵਾਂ ਸੁਣਾਈਆਂ ਗਈਆਂ। ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਇਲਾਕੇ ਦੀਆਂ ਸੰਗਤਾਂ ਨੇ ਪੂਰਨ ਸਹਿਯੋਗ ਦਿੱਤਾ। ਸਾਰੇ ਬੱਚਿਆਂ ਨੇ ਕੇਸ ਨਾ ਕਟਵਾਉਣ ਦਾ ਹੱਥ ਖੜ੍ਹੇ ਕਰਕੇ ਪ੍ਰਣ ਲਿਆ।

**ਸਰਕਲ ਦੋਰਾਹਾ**—ਸਰਕਲ ਵਲੋਂ 26-11-04 ਨੂੰ ਗੁਰਦੁਆਰਾ ਦੇਗਸਰ ਕਟਾਣਾ ਸਾਹਿਬ ਵਿਖੇ ਗੁਰੂ ਨਾਨਕ ਦੇਵ ਜੀ ਦੇ ਆਗਮਨ ਪੁਰਬ ਤੇ ਲਿਟਰੇਚਰ ਸਟਾਲ ਲਗਾਇਆ ਗਿਆ ਜਿਸ ਦਾ ਸੰਗਤਾਂ ਤੇ ਬਹੁਤ ਵਧੀਆ ਪ੍ਰਭਾਵ ਪਿਆ। ਸੰਗਤਾਂ ਵਲੋਂ ਕਾਲਜ ਵਲੋਂ ਕੀਤੇ ਜਾ ਰਹੇ ਕਾਰਜਾਂ ਦੀ ਸਲਾਹਣਾ ਕੀਤੀ ਗਈ ਅਤੇ ਸੁਝਾਅ ਵੀ ਦਿੱਤੇ ਗਏ। ਸ਼੍ਰੋਮਣੀ ਗੁਰਦੁਆਰਾ ਕਮੇਟੀ ਦੇ ਸਟਾਫ਼ ਵਲੋਂ ਵੀ ਪੂਰਾ ਸਹਿਯੋਗ ਦਿੱਤਾ ਗਿਆ।

**ਸਰਕਲ ਪੁਲਵਾਮਾ**—ਸਰਕਲ ਵਲੋਂ 28-8-04 ਅਤੇ 29-8-04 ਨੂੰ ਨਗੀਨਪੁਰਾ ਹਫੂ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ 400 ਸਾਲਾ ਪਹਿਲੇ ਪ੍ਰਕਾਸ਼ ਦਿਵਸ ਦੇ ਸੰਬੰਧ ਵਿਚ ਪ੍ਰੋਗਰਾਮ ਕੀਤਾ ਗਿਆ, ਜਿਸ ਵਿਚ ਨਿਤਨੇਮ ਦੇ ਮਗਰੋਂ ਕੀਰਤਨ, ਸ਼ਬਦ ਦੀ ਵਿਚਾਰ, ਕਵੀਸ਼ਰੀ, ਲੈਕਚਰ ਅਤੇ ਵਾਰਤਾਲਾਪ ਦਾ ਪ੍ਰੋਗਰਾਮ ਨਿਭਾਇਆ ਗਿਆ।

29-8-04 ਨੂੰ ਗੁਰਦੁਆਰਾ ਗੁਰੂ ਨਾਨਕ ਬੋਰਡਿੰਗ ਹਾਊਸ ਤਰਾਲ ਵਿਖੇ ਅੰਮ੍ਰਿਤ ਸੰਚਾਰ ਦਾ ਪ੍ਰੋਗਰਾਮ ਕੀਤਾ ਗਿਆ ਜਿਸ ਵਿਚ 71 ਪ੍ਰਾਣੀ ਗੁਰੂ ਵਾਲੇ ਬਣੇ। ਇਸ ਪ੍ਰੋਗਰਾਮ ਵਿਚ ਇਕ ਹਿੰਦੂ ਵੀਰ ਸੰਜੇ ਕੁਮਾਰ ਬੱਚਿਆਂ ਦੀ ਕਲਾਸ ਤੋਂ ਪ੍ਰਭਾਵਿਤ ਹੋ ਕੇ, ਸਿੰਘ ਸਜ ਕੇ, ਅੰਮ੍ਰਿਤ ਛਕ ਕੇ ਸ: ਰਣਧੀਰ ਸਿੰਘ ਬਣ ਗਏ।

**ਸਰਕਲ ਲਖੀਮਪੁਰ**—ਸਰਕਲ ਵਲੋਂ 6 ਅਕਤੂਬਰ, 2004 ਨੂੰ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਲਖੀਮਪੁਰ ਵਿਖੇ ਇਕ ਗੁਰਮਤਿ ਸਮਾਗਮ ਕੀਤਾ ਗਿਆ ਜਿਸ ਵਿਚ ਮਿਸ਼ਨਰੀ ਵੀਰਾਂ ਨੇ ਕਥਾ, ਕੀਰਤਨ ਅਤੇ ਲੈਕਚਰ ਰਾਹੀਂ ਸੰਗਤਾਂ ਨੂੰ ਨਿਹਾਲ ਕੀਤਾ। ਉਪਰੰਤ ਗੁਰੂ ਨਾਨਕ ਡਿਗਰੀ ਕਾਲਜ ਦੇ ਸ: ਇੰਦਰਪਾਲ ਸਿੰਘ ਜੀ ਅਤੇ ਸ: ਸੇਵਕ ਸਿੰਘ ਜੀ, ਪ੍ਰਧਾਨ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਨੇ ਸੰਗਤਾਂ ਨੂੰ ਸੰਬੋਧਨ ਕਰਦਿਆਂ ਸਿੱਖ ਮਿਸ਼ਨਰੀ ਕਾਲਜ ਦੀ ਪ੍ਰਸੰਸਾ ਕੀਤੀ ਅਤੇ ਅੱਗੋਂ ਵੀ ਅਜਿਹੇ ਪ੍ਰੋਗਰਾਮ ਕਰਨ ਲਈ ਉਤਸ਼ਾਹਿਤ ਕੀਤਾ।

ਸਰਕਲ ਵਲੋਂ ਸੰਗਤਾਂ ਨੂੰ ਗੁਰਬਾਣੀ ਨਾਲ ਜੋੜਨ ਲਈ ਸਹਿਜ ਪਾਠ ਕਰਨ ਦੀ ਪ੍ਰੇਰਨਾ ਕੀਤੀ ਗਈ ਜਿਸ ਦੇ ਫਲ-ਸਰੂਪ 13 ਪ੍ਰਾਣੀਆਂ ਨੇ ਸਹਿਜ ਪਾਠ ਕੀਤਾ ਅਤੇ ਸਮਾਗਮ ਕਰਕੇ ਇਕੱਠੇ ਭੋਗ ਪਾਏ ਗਏ। ਸੰਗਤਾਂ ਨੂੰ ਗੁਰਬਾਣੀ ਦੀ ਮਹੱਤਤਾ ਬਾਰੇ ਭਰਪੂਰ ਜਾਣਕਾਰੀ ਦਿੱਤੀ ਗਈ। ਇਸ ਸਮਾਗਮ ਦੀ ਸੰਗਤਾਂ ਵਲੋਂ ਬਹੁਤ ਪ੍ਰਸੰਸਾ ਕੀਤੀ ਗਈ।

o

## 25 ਜਾਂ 25 ਤੋਂ ਵੱਧ 'ਸਿਖ ਫੁਲਵਾੜੀ' ਮੈ.ਗਜ਼ੀਨ ਬੁੱਕ ਕਰਨ ਵਾਲਿਆਂ ਦੇ ਨਾਮ

| | | |
|---|---|---|
| ਸ: ਗੁਰਪ੍ਰੀਤ ਸਿੰਘ ਅਤੇ ਸ: ਸਾਹਿਬਜੀਤ ਸਿੰਘ ਸਰਕਲ ਨੌਸ਼ਹਿਰਾ ਪੰਨੂਆ | | |
| ਸ: ਸ਼ਰਨਜੀਤ ਸਿੰਘ, ਬੀਬੀ ਭੁਪਿੰਦਰ ਕੌਰ ਅਤੇ ਬੀਬੀ ਕੰਵਲਜੀਤ ਕੌਰ, ਸਰਕਲ ਨੰਗਲ ਟਾਊਨਸ਼ਿਪ | — | 78 |
| ਗਿਆਨੀ ਗਿਆਨ ਸਿੰਘ, ਸਰਕਲ ਬਿਲਾਸਪੁਰ (ਯੂ. ਪੀ.) | — | 27 |
| ਸਰਕਲ ਡੋਈਵਾਲਾ | — | 29 |
| ਸਰਕਲ ਬਿਲਾਸਪੁਰ | — | 27 |
| ਸਰਕਲ ਹਲਦਵਾਨੀ | — | 26 |
| ਸਰਕਲ ਟਿੱਬਾ (ਲੁਧਿਆਣਾ) | — | 46 |
| ਸਰਕਲ ਜਲੰਧਰ ਮਾਸਟਰ ਬਲਵੰਤ ਸਿੰਘ ਪਿੰਡ ਲਿੱਤਰਾਂ ਵਲੋਂ ਇਕ ਦਿਨ ਵਿਚ | — | 30 |
| S. Gurmeet Singh, 2427, HAY ST EASTON, P.A.-18042 (U.S.A.) (ਜਲੰਧਰ ਸਰਕਲ ਰਾਹੀਂ) | — | 40 |
| | — | 50 |

ਸ: ਇਕਬਾਲ ਸਿੰਘ, ਰਾਜੌਰੀ ਗਾਰਡਨ, ਦਿੱਲੀ ਨੇ ਆਪਣੇ ਦਸਵੰਧ ਵਿਚੋਂ 25 ਸਿੱਖ ਫੁਲਵਾੜੀ ਇਕ ਸਾਲ ਲਈ ਅਤੇ ਇਕ ਲਾਈਫ਼ ਮੈਂਬਰਸ਼ਿਪ ਬੁੱਕ ਕਰਵਾਏ ਹਨ।

# *Nankana Sahib Massacre*

Prof. Harbans Singh

**Nankana** Sahib, the birthplace of Guru Nanak, was the scene of an outrage unparalleled for its calculated barbarity. Narain Das, the wealthiest of *mahants*, had a most unsavory reputation among Sikhs. His stewardship of the Nankana Sahib shrines had started many a scandal. There were charges of immorality and malversation against him. But he cared little for public opinion and sought to immunize himself against it by accumulating means for an armed showdown. He laid in a large amount of weapons and ammunition and hired nearly 400 assassins and desperadoes, who were kept on the *gurdwara* premises. On the morning of February 20, 1921, as a *jatha* of 150 Sikhs came to make obeisance at the *gurdwara*, the private army of Narain Das fell upon them. The Sikhs were chanting the sacred hymns when the attack started. Bullets were mercilessly rained on them from the roofs of an adjoining building. Their leader, Bhai Lachhman Singh, a tall and handsome Sikh from Dharowal, was struck down sitting in attendance of the Guru Granth (Sahib).

Outside the main gate, the *mahant*, pistol in hand and his face muffled up, pranced up and down on horseback directing the operations and all the time shouting, "Let not a single longhaired Sikh go out alive." Bhai Dalip Singh, a much-respected Sikh who was well known to the *mahant*, came to intercede with him to stop the bloody carnage. But the *mahant* answered with a shot from his pistol, killing him instantaneously and threw in potters kiln. Firewood and kerosene oil, which had been stored in the gurdwara, were brought out and a fire lighted within the holy precincts. All the dead and injured were piled up on it and consumed by the flames. A few Sikhs were fastened to a tree near by and burnt alive.

News of the Nankana massacres shocked the country. Sir Edward Maclagan, Governor of the Punjab, visited the place and was overwhelmed by emotion at the sight of the ghastly scene inside the temple. Mahatma Gandhi, along with Shaukat Ali and Muhammad Ali, the Muslim leaders, came a few days later. So did several other Congressmen. Princess Bamba Duleep Singh (1869-1957), daughter of Maharaja Duleep Singh, came accompanied by Sir Jogendra Singh (1877-1946), to offer her homage to the memory of the martyrs.

The *mahant* and some of his hirelings were arrested and the possession of the shrine was made-over by government to a committee of seven Sikhs headed by Sardar Harbans Singh of Attari, Vice President of the Shiromani Gurdwara Prabandhak Committee.

The Sikhs were deeply agonized to hear of the desecration of the holiest of their holy places and of the cruel and cold-blooded slaughter of so many of their brethren. Railway booking was stopped for Nankana and all other stations within thirty-five kilometers of the town; yet thousands of Sikhs poured in from all sides. Their hearts bled to see the Guru Granth torn with rifle shots and the sacred sanctuary reeking of blood and smouldering flesh. Relations and friends pathetically

looked over the charred figures to recognize their kith and kin. One old woman sat by a heap of ashes pressing the hand of a half-burnt body. This was one of her two brave sons who had fallen martyrs on the fateful morning of February 20.

February 23 was fixed for the cremation ceremony. Charred, mutilated bodies were collected and torn limbs and pieces of flesh picked from wherever they lay in the bloodstained chambers. A huge funeral pyre was erected. Bhai Jodh Singh, in a measured oration, advised the Sikhs to remain cool and patient and endure the calamity with the fortitude with which their ancestors had faced similar situations. The Sikhs, he said, hard cleansed by their blood the holy precincts so long exposed to the vicious influence of a corrupt and impious regime.

By the atrocity, they suffered at Nankana Sahib; the Sikhs added permanently a new passage to their *ardas*, or daily supplication, which contains an ennobling recital of their countless deeds of sacrifice and chivalry from the beginning of their history. As. the Sikhs say *ardas* to invoke God's blessing, the martyrs of Nankana are remembered in the following terms :

**...They who, to reform the gurdwaras and purge them of longstanding malpractice's, suffered themselves to be shot, cut up, or burnt alive with kerosene oil, but did not make any resistance or utter a sigh of complaint - think of their patient faith and proclaim the name of God !**

Two days after the Nankana Sahib massacre, the Governor accompanied by his cabinet, reached Nankana Sahib on 23rd Feb. 1921. After removing his shoes, he went inside the shrine and kept weeping for as long as he remained there. He promised to immediately send Sikh army for protection of the shrine, appointed S. B. Mehtab Singh for preliminary inquiry, and promised to do justice in the matter.

*(Kartar Singh Jhabbar* by Narayan Singh pp. 192-195)

On March 3, Gandhi went to Nankana Sahib to "exploit" the injured sentiments of Sikhs and shed crocodile tears saying, "My own Dharma forbids me from committing suicide and become one with them (martyrs)... This has added another feather to the glory and dignity of India". He reiterated his ill advice of not turning out mahants from the Gurdwaras, and advised the Sikhs to adopt non co-operation as their creed. Sikhs, again, because of their trusting nature, fell a prey to his designs and passed the non co-operation resolution. The Governor, Punjab summoned a meeting of Sikhs of all shades of opinion on March 8, 1921, and informed that government thought that the Gurdwara struggle was religious in nature, and allowed control of Sri Harimander Sahib, Akal Takht Sahib and several other gurdwaras. But now the government had realized that the Akalis were acting under the ill advice of Congress. Hence they decided to revise their policy. Soon, more than 150 Akali leaders were thrown into jail and sentenced from 1 to 18 years of hard labour. Thus, Gandhi, in order to strengthen his lingering non-cooperation movement, thrust the Sikhs into a long blood curdling confrontation for five years, with, the strongest government of the days.

*(Jathedar Kartar Singh Jhabbar by* Narayan Singh. pp. 202-207).